ਗਿਆਨ-ਵਿਗਿਆਨ ਅਤੇ ਸੱਚ ਦੀ ਆਵਾਜ਼

# ਤਰਕਸ਼ੀਲ

ਸਤੰਬਰ-ਅਕਤੂਬਰ-2003




10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



*ਕਵਿਤਾ*

### ਤੂੰ ਭਰਮ ਨਾ ਪਾਲ

*ਸੁਖਜੀਤ*

ਤੂੰ ਆਪਣੇ ਪ੍ਰਭੂ ਹੋਣ ਦਾ
ਮਾਣ ਨਾ ਕਰ
ਇਹ ਪ੍ਰਭੂਤਾ
ਤੈਨੂੰ ਅਸੀਂ ਬਖਸ਼ੀ ਹੈ
ਤੂੰ ਆਪਣੇ ਪੈਗੰਬਰ ਹੋਣ ਦਾ
ਪਾਖੰਡ ਨਾ ਕਰ
ਇਹ ਪਦਵੀ ਤੈਨੂੰ
ਅਸੀਂ ਸੌਂਪੀ ਹੈ
ਤੂੰ ਇਹ ਭਰਮ ਵੀ ਨਾ ਪਾਲ
ਕਿ ਤੂੰ ਬਖਸ਼ਣ ਹਾਰ ਏਂ
ਤੂੰ ਇਹ ਨਾ ਸਮਝ
ਕਿ ਅਣਜਾਣ ਹਾਂ ਅਸੀਂ
ਅਸੀਂ ਜਾਣਦੇ ਹਾਂ ਸਭ ਕੁਝ
ਕਿ ਅਸੀਂ ਜਿਸਨੂੰ ਪੂਜਦੇ ਹਾਂ
ਉਹ ਰੱਬ ਹੋ ਜਾਂਦੇ
ਕਿ ਅਸੀਂ
ਜਿਸ ਅੱਗੇ ਸਿਰ ਝੁਕਾਉਂਦੇ ਹਾਂ
ਉਸ ਵਿੱਚ ਪ੍ਰਭੂਤਾ ਆ ਜਾਂਦੀ ਹੈ
ਕਿ ਅਸੀਂ
ਜਿਸਨੂੰ ਵੀ ਸੁਣਦੇ ਹਾਂ
ਧਿਆਨ ਨਾਲ
ਉਹ ਪੈਗੰਬਰ ਹੋ ਜਾਂਦੇ
ਤੂੰ ਆਪਣੇ ਕਿਸੇ ਵੀ ਰੂਪ ਦਾ
ਗੁਮਾਨ ਨਾ ਕਰ
ਇਹ ਰੂਪ ਤੈਨੂੰ
ਅਸੀਂ ਦਿੱਤਾ ਹੈ ।


**ਮੁੱਖ ਸੰਪਾਦਕ (ਆਨਰੇਰੀ)**

ਰਾਜਪਾਲ ਸਿੰਘ
✆ 01635-220809
rajpaulsingh@sancharnet.in

**ਸੰਪਾਦਕੀ ਬੋਰਡ (ਆਨਰੇਰੀ)**

ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

**ਮੁੱਖ ਪ੍ਰਬੰਧਕ (ਆਨਰੇਰੀ)**

ਸੁਖਵਿੰਦਰ ਬਾਗਪੁਰ
✆ : 01821-261338 (S), 271438 (R)
e-mail: appuarts@rediffmail.com
appuarts1@rediffmail.com

ਟਾਈਟਲ ਫੋਟੋ :- ਦੀ ਵੀਕ ਅਤੇ ਦੀ ਟ੍ਰਿਬਿਊਨ

**ਚੰਦੇ**

ਲਾਈਫ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

**ਸੰਪਰਕ, ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**

ਮੁੱਖ ਦਫਤਰ,
**ਤਰਕਸ਼ੀਲ ਸੁਸਾਇਟੀ ਪੰਜਾਬ**
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148 101
ਫੋਨ : 01679-241466
e-mail: tspmagazine@yahoo.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)* ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ ਜਿਲਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।




# ਸੰਪਾਦਕੀ

11 ਅਗਸਤ ਨੂੰ ਭਾਰਤ ਸਰਕਾਰ ਦੇ ਕੇਂਦਰੀ ਮੰਤਰੀ ਮੰਡਲ ਨੇ ਇਸ ਤਜਵੀਜ਼ ਨੂੰ ਮਨਜ਼ੂਰੀ ਦੇ ਦਿੱਤੀ ਹੈ ਕਿ ਸੰਸਦ ਦੇ ਇਸ ਸੈਸ਼ਨ ਵਿੱਚ ਗਊ ਹੱਤਿਆ ਤੇ ਪਾਬੰਦੀ ਲਗਾਉਣ ਵਾਲਾ ਬਿੱਲ ਪੇਸ਼ ਕੀਤਾ ਜਾਵੇਗਾ। ਜੇ ਇਹ ਬਿੱਲ ਪਾਸ ਹੋ ਜਾਂਦਾ ਹੈ ਤਾਂ ਸਾਰੇ ਦੇਸ਼ ਵਿੱਚ ਗਊ ਹੱਤਿਆ ਤੇ ਪੂਰਨ ਪਾਬੰਦੀ ਲੱਗ ਜਾਵੇਗੀ ਜਦ ਕਿ ਹੁਣ ਤੱਕ ਸੰਵਿਧਾਨ ਦੀ ਧਾਰਾ 252(1) ਤਹਿਤ ਸਾਰੇ ਸੂਬੇ ਇਸ ਸਬੰਧੀ ਆਪੋ ਆਪਣੇ ਕਾਨੂੰਨ ਬਨਾਉਣ ਲਈ ਆਜਾਦ ਸਨ।

ਸਭ ਤੋਂ ਪਹਿਲਾ ਸਵਾਲ ਖੜਾ ਹੁੰਦਾ ਹੈ ਕਿ ਗਊ ਹੱਤਿਆ 'ਤੇ ਹੀ ਪਾਬੰਦੀ ਕਿਉਂ ? ਜੇ ਜੀਵਾਂ ਨੂੰ ਖਾਣ ਲਈ ਮਾਰੇ ਜਾਣਾ ਗਲਤ ਹੈ ਤਾਂ ਬੱਕਰੀ ਹੱਤਿਆ, ਮੱਝ ਹੱਤਿਆ ਜਾਂ ਮੁਰਗੀ ਹੱਤਿਆ ਵਿਰੋਧੀ ਬਿੱਲ ਕਿਉਂ ਨਹੀਂ ਲਿਆਂਦੇ ਜਾ ਰਹੇ। ਸਪਸ਼ਟ ਤੌਰ ਤੇ ਇਹ ਭਾਰਤੀ ਜਨਤਾ ਪਾਰਟੀ ਦੇ ਹਿੰਦੂਤਵ ਉਭਾਰਨ ਵਾਲੇ ਏਜੰਡੇ ਦਾ ਹੀ ਇੱਕ ਹੋਰ ਮੁੱਦਾ ਹੈ। ਆਯੁੱਧਿਆ ਦੇ ਮਾਮਲੇ ਦੇ ਠੰਢਾ ਪੈਣ ਦੀ ਹਾਲਤ ਵਿੱਚ ਫਿਰਕਾਪ੍ਰਸਤੀ ਭੜਕਾਉਣ ਲਈ ਇਹ ਨਵਾਂ ਮੁੱਦਾ ਖੜ੍ਹਾ ਕੀਤਾ ਜਾ ਰਿਹਾ ਹੈ।

ਇਸਦੇ ਬੜੇ ਦੂਰ-ਰਸ ਅਤੇ ਮਾੜੇ ਸਿੱਟੇ ਨਿਕਲਣੇ ਹਨ। ਪਹਿਲੀ ਗੱਲ ਤਾਂ ਇਹ ਧਰਮ ਨਿਰਪੱਖਤਾ ਦਾ ਦਾਅਵਾ ਕਰਨ ਵਾਲੇ ਸੰਵਿਧਾਨ ਦੇ ਮੂਲ ਸਿਧਾਂਤਾਂ ਦੇ ਹੀ ਉਲਟ ਹੈ ਕਿ ਇੱਕ ਧਰਮ ਦੀ ਮਾਨਤਾ ਸਾਰੇ ਦੇਸ਼ ਵਾਸੀਆਂ ਉਤੇ ਠੋਸ ਦਿੱਤੀ ਜਾਵੇ। ਨਿਸਚੇ ਹੀ ਇਸ ਨਾਲ ਦੇਸ਼ ਅੰਦਰ ਫਿਰਕੂ ਕਤਾਰਬੰਦੀ ਤਿੱਖੀ ਹੋਵੇਗੀ ਕਿਉਂਕਿ ਮੁਸਲਮਾਨ ਅਤੇ ਇਸਾਈ ਧਰਮ ਨੂੰ ਮੰਨਣ ਵਾਲਿਆਂ ਵੱਲੋਂ ਇਸ ਦਾ ਜੋਰਦਾਰ ਵਿਰੋਧ ਕੀਤਾ ਜਾਵੇਗਾ।

ਦੂਸਰਾ ਸਰਕਾਰ ਕੇਵਲ ਉਨ੍ਹਾਂ ਜੀਵਾਂ ਦੀ ਹੱਤਿਆ ਜਾਂ ਸ਼ਿਕਾਰ ਕਰਨ ਤੇ ਪਾਬੰਦੀ ਲਗਾ ਸਕਦੀ ਹੈ ਜਿਨ੍ਹਾਂ ਦੀ ਗਿਣਤੀ ਇਸ ਹੱਦ ਤੱਕ ਘਟ ਗਈ ਹੋਵੇ ਕਿ ਉਨ੍ਹਾਂ ਦੀ ਨਸਲ ਅਲੋਪ ਹੋ ਜਾਣ ਦਾ ਖਤਰਾ ਬਣ ਗਿਆ ਹੋਵੇ ਜੋ ਕਿ ਕੁਦਰਤੀ ਸੰਤੁਲਨ ਲਈ ਮਾੜਾ ਹੁੰਦਾ ਹੈ। ਜਦ ਕਿ ਗਊ ਦੇ ਮਾਮਲੇ ਵਿੱਚ ਗੱਲ ਬਿਲਕੁਲ ਉਲਟ ਹੈ। ਇਹਨਾਂ ਦੀ ਗਿਣਤੀ ਐਨੀ ਵਧ ਗਈ ਹੈ ਕਿ ਦੇਸ਼ ਦਾ ਬਹੁਤ ਸਾਰਾ ਹਰਾ ਚਾਰਾ ਅਤੇ ਹੋਰ ਸਾਧਨ ਦੂਸਰੇ ਲਾਭਦਾਇਕ ਜਾਨਵਰਾਂ ਦੀ ਕੀਮਤ ਤੇ ਇਹਨਾਂ ਦੇ ਲੇਖੇ ਲੱਗ ਰਹੇ ਹਨ। ਇਹ ਖੇਤੀਬਾੜੀ ਨੂੰ ਉਜਾੜ ਰਹੀਆਂ ਹਨ। ਇਸ ਤੱਥ ਨੂੰ ਮਾਲਵੇ ਦੇ ਕਿਸਾਨ ਬਿਹਤਰ ਜਾਣਦੇ ਹਨ ਕਿ ਗਊਆਂ ਦੇ ਵੱਡੇ ਵੱਡੇ ਵੱਗਾਂ ਤੋਂ ਉਨ੍ਹਾਂ ਨੂੰ ਆਪਣੀ ਫਸਲ ਬਚਾਉਣੀ ਕਿੰਨੀ ਮੁਸ਼ਕਿਲ ਬਣੀ ਹੋਈ ਹੈ। ਸੋ ਲੋੜ ਤਾਂ ਹੈ ਕਿ ਗਊਆਂ ਦੀ ਗਿਣਤੀ ਕੰਟਰੋਲ ਕੀਤੀ ਜਾਵੇ ਅਤੇ ਇਹਨਾਂ ਦੀ ਵਾਧੂ ਗਿਣਤੀ ਨੂੰ ਮੀਟ ਵਜੋਂ ਵਰਤਿਆ ਜਾਵੇ ਜਿਵੇਂ ਕਿ ਉਨਤ ਦੇਸ਼ਾਂ ਵਿੱਚ ਕੀਤਾ ਜਾਂਦਾ ਹੈ।

ਭਾਜਪਾ ਦੇ ਜਨਮਦਾਤੇ ਸੰਘ ਪਰਿਵਾਰ ਵੱਲੋਂ ਗਊਆਂ ਦੀ ਉਪਯੋਗਤਾ ਬਾਰੇ ਬਹੁਤ ਸਾਰੇ ਗੈਰ ਵਿਗਿਆਨਕ ਭਰਮ ਫੈਲਾਏ ਜਾ ਰਹੇ ਹਨ। ਇਸਦੇ ਪ੍ਰਚਾਰਕਾਂ ਵੱਲੋਂ ਇਹ ਸਭ ਕੁਝ ਐਡੇ ਯੋਜਨਾਬੱਧ ਢੰਗ ਨਾਲ ਕੀਤਾ ਜਾ ਰਿਹਾ ਹੈ ਕਿ ਸਿਆਣੇ ਬਿਆਣੇ ਵਿਅਕਤੀ ਵੀ ਇਸ ਪ੍ਰਚਾਰ ਦਾ ਸ਼ਿਕਾਰ ਹੋ ਰਹੇ ਹਨ। ਉਨ੍ਹਾਂ ਵੱਲੋਂ ਇਹ ਪ੍ਰਚਾਰਿਆ ਜਾ ਰਿਹਾ ਹੈ ਕਿ ਗਊ ਦਾ ਮੂਤ ਸਭ ਬਿਮਾਰੀਆਂ ਦੀ ਦਵਾ ਹੈ, ਗਊ ਦੇ ਗੋਹੇ ਵਿੱਚ ਉਪਜਾਊ ਤੱਤ ਸਭ ਤੋਂ ਵੱਧ ਹੁੰਦੇ ਹਨ ਅਤੇ ਇਹ ਵਾਤਾਵਰਣ ਨੂੰ ਸ਼ੁੱਧ ਕਰ ਦਿੰਦਾ ਹੈ। ਇਥੋਂ ਤੱਕ ਕਿ ਇੱਕ ਪ੍ਰਚਾਰਕ, ਜੋ ਪਿੱਛੇ ਜਿਹੇ ਪੰਜਾਬ ਦਾ ਗੇੜਾ ਲਾ ਕੇ ਗਿਆ ਹੈ, ਉਸਦਾ ਕਹਿਣਾ ਸੀ ਕਿ ਫਸਲਾਂ 'ਤੇ ਕੀਟਨਾਸ਼ਕਾਂ ਦੀ ਜਗ੍ਹਾ ਤੇ ਜੇ ਗਊ ਮੂਤ ਦਾ ਛਿੜਕਾ ਕੀਤਾ ਜਾਵੇ ਤਾਂ ਫਸਲਾਂ ਦੀ ਤੇਲੇ ਸੁੰਡੀ ਵਰਗੇ ਸਾਰੇ ਕੀਟਾਂ ਤੋਂ ਬੱਚਤ ਹੋ ਸਕਦੀ ਹੈ। ਇਹ ਸਾਰਾ ਪ੍ਰਚਾਰ ਵਿਗਿਆਨਕ ਤੱਥਾਂ ਤੋਂ ਉੱਕਾ ਹੀ ਰਹਿਤ ਹੈ। ਗਊ ਅਤੇ ਮੱਝ ਦੇ ਮੂਤਰ ਵਿੱਚ ਰਸਾਇਣਕ ਪੱਖ ਤੋਂ ਕੋਈ ਜ਼ਿਕਰਯੋਗ ਅੰਤਰ ਨਹੀਂ ਹੈ। ਗਊ ਮੂਤਰ ਨੂੰ ਅਮਰੀਕਾ ਵੱਲੋਂ ਪੇਟੈਂਟ ਕਰਵਾਉਣ ਦੀਆਂ ਅਫਵਾਹਾਂ ਫੈਲਾਈਆਂ ਜਾ ਰਹੀਆਂ ਹਨ। ਅਜਿਹੇ ਗੈਰ ਵਿਗਿਆਨਕ ਪ੍ਰਚਾਰ ਤੋਂ ਖੁਦ ਸੁਚੇਤ ਰਹਿਣ ਅਤੇ ਹੋਰ ਲੋਕਾਂ ਨੂੰ ਸੁਚੇਤ ਕਰਨ ਦੀ ਲੋੜ ਹੈ ਕਿ ਇਹ ਸਾਰਾ ਕੁਝ ਇੱਕ ਗਿਣੀ ਮਿਥੀ ਸਕੀਮ ਤਹਿਤ ਪ੍ਰਚਾਰਿਆ ਜਾ ਰਿਹਾ ਹੈ।

ਹਿੰਦੂਵਾਦੀ ਤਾਕਤਾਂ ਵੱਲੋਂ ਇਸ ਤੱਥ ਤੇ ਵੀ ਪਰਦਾ ਪਾਇਆ ਜਾ ਰਿਹਾ ਹੈ ਕਿ ਕਿਸੇ ਸਮੇਂ ਬ੍ਰਾਹਮਣਾਂ ਵੱਲੋਂ ਵੀ ਗਊਆਂ ਨੂੰ ਮਾਰ ਕੇ ਖਾਧਾ ਜਾਂਦਾ ਸੀ ਜਿਸਦੇ ਪੁਰਾਤਨ ਗ੍ਰੰਥਾਂ ਵਿੱਚ ਸਪਸ਼ਟ ਪ੍ਰਮਾਣ ਮਿਲਦੇ ਹਨ। ਇਹ ਤਾਂ ਬਾਅਦ ਵਿੱਚ ਇੱਕ ਸਮੇਂ ਦੁੱਧ ਅਤੇ ਖੇਤੀਬਾੜੀ ਦੀਆਂ ਲੋੜਾਂ ਮੁਤਾਬਿਕ ਗਊਆਂ ਨੂੰ ਮਾਰ ਕੇ ਖਾਣਾ ਘਾਟੇ ਦਾ ਸੌਦਾ ਬਣ ਗਿਆ ਸੀ ਤਦ ਇਸਨੂੰ ਖਾਣ ਦੀ ਧਾਰਮਿਕ ਅਤੇ ਸਮਾਜਿਕ ਮਨਾਹੀ ਕੀਤੀ ਗਈ। ਪਰ ਰੂੜ੍ਹੀਵਾਦੀ ਤਾਕਤਾਂ ਦਾ ਗਲਬਾ ਐਨਾ ਹੈ ਕਿ ਇਸ ਤੱਥ ਬਾਰੇ ਗੱਲ ਵੀ ਨਹੀਂ ਕਰਨ ਦਿੱਤੀ ਜਾਂਦੀ। ਇਸਦੀ ਇੱਕ ਸਪਸ਼ਟ ਉਦਾਹਰਣ ਹੈ ਦੋ ਕੁ ਮਹੀਨੇ ਪਹਿਲਾਂ ਪੰਜਾਬੀ ਟ੍ਰਿਬਿਊਨ ਅਖਬਾਰ ਵੀ ਇਹ ਤੱਥ ਪ੍ਰਗਟ ਕਰਦਾ ਇੱਕ ਲੇਖ ਪ੍ਰਕਾਸ਼ਿਤ ਕਰਨ ਤੋਂ ਬਾਅਦ ਅਗਲੇ ਦਿਨ ਹੀ ਮੁਆਫੀ ਮੰਗਣ ਲਈ ਮਜਬੂਰ ਹੋ ਗਿਆ। ਇਹ ਸਿਰਫ ਭਾਰਤ ਹੀ ਹੈ ਜਿੱਥੇ ਪਸ਼ੂ ਨੂੰ ਬੰਦੇ ਨਾਲੋਂ ਵੱਧ ਮਹੱਤਤਾ ਦਿੱਤੀ ਜਾ ਰਹੀ ਹੈ।

ਇਸੇ ਦੌਰਾਨ 21 ਅਗਸਤ ਨੂੰ ਇਹ ਬਿੱਲ ਪੇਸ਼ ਕਰਨ ਤੋਂ ਬਾਅਦ ਸੱਤਾਧਾਰੀ ਗੱਠਜੋੜ ਦੀਆਂ ਕੁਝ ਪਾਰਟੀਆਂ ਵੱਲੋਂ ਵਿਰੋਧ ਕੀਤੇ ਜਾਣ ਕਾਰਣ ਵਾਪਸ ਲੈ ਲਿਆ ਗਿਆ। ਹੁਣ ਇਸਤੇ ਸਾਰੀਆਂ ਪਾਰਟੀਆਂ ਦੀ ਸਹਿਮਤੀ ਬਨਾਉਣ ਦੀ ਕੋਸ਼ਿਸ ਸ਼ੁਰੂ ਕੀਤੀ ਗਈ ਹੈ। ਯਾਨੀ ਕਿ ਮਾਮਲਾ ਸੁਲਘਾਕੇ ਰੱਖ ਦਿੱਤਾ ਗਿਆ ਹੈ ਜਿਸਤੋਂ ਕਦੇ ਵੀ ਅੱਗ ਫੈਲਾਈ ਜਾ ਸਕਦੀ ਹੈ। ਇੱਕ ਵਾਰ ਬਿੱਲ ਵਾਪਸ ਲੈਣ ਨਾਲ ਮਾਮਲਾ ਖਤਮ ਨਹੀਂ ਹੋਇਆ ਖਾਸ ਕਰ ਇਹ ਵੇਖਦੇ ਹੋਏ ਕਿ ਕਾਂਗਰਸ ਵੀ ਇਸ ਮਾਮਲੇ ਵਿੱਚ ਦੋਗਲਾ ਜਿਹਾ ਰੋਲ ਕਰ ਰਹੀ ਹੈ ਜੋ ਉਸਦੀ ਨਰਮ ਹਿੰਦੂਤਵ ਦੀ ਲਾਈਨ ਦੇ ਐਨ ਅਨੁਕੂਲ ਹੈ। ਸੋ ਆਮ ਲੋਕਾਂ ਨੂੰ ਹੀ ਇਸ ਬਾਰੇ ਵਧੇਰੇ ਸੁਚੇਤ ਹੋਣ ਦੀ ਲੋੜ ਹੈ।

# ਡੇਰਿਆਂ ਤੇ ਵਧ ਰਹੀ ਭੀੜ ਦੇ ਕੁਝ ਕਾਰਣ

*ਰਾਜਪਾਲ ਸਿੰਘ*

ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਪਾਸਾਰ ਲਈ ਜੁਟੇ ਕਾਰਕੁੰਨਾਂ ਦੇ ਅੱਗੇ ਅਕਸਰ ਇਹ ਸਵਾਲ ਆ ਖੜਦਾ ਹੈ ਕਿ ਵਿਗਿਆਨ ਦੀ ਜ਼ਿੰਦਗੀ ਵਿੱਚ ਐਨੀ ਵਰਤੋਂ ਹੋਣ, ਪੜ੍ਹਾਈ ਲਿਖਾਈ ਅਤੇ ਦੁਨੀਆਂ ਨੂੰ ਜਾਨਣ ਸਮਝਣ ਦੇ ਮੌਕੇ ਕਈ ਗੁਣਾਂ ਵਧ ਜਾਣ ਅਤੇ ਤਰਕਸ਼ੀਲ ਸੋਸਾਇਟੀ ਵਰਗੀਆਂ ਜਥੇਬੰਦੀਆਂ ਦੇ ਸਰਗਰਮ ਯਤਨਾਂ ਦੇ ਬਾਵਜੂਦ ਡੇਰਿਆਂ ਅਤੇ ਧਾਰਮਿਕ ਸਥਾਨਾਂ ਉਪਰ ਭੀੜ ਘਟ ਕਿਉਂ ਨਹੀਂ ਰਹੀ ਹੈ ?

ਇਸ ਵਰਤਾਰੇ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਪਰ ਇਸਦੇ ਲਈ ਆਮ ਲੋਕਾਂ ਨੂੰ ਬੇਸਮਝ ਗਰਦਾਨ ਕੇ ਦੋਸ਼ ਦੇਈ ਜਾਣਾ ਠੀਕ ਨਹੀਂ। ਤਰਕਸ਼ੀਲ ਨਜ਼ਰੀਆ ਸਾਥੋਂ ਮੰਗ ਕਰਦਾ ਹੈ ਕਿ ਇਸ ਵਰਤਾਰੇ ਦੇ ਪਿੱਛੇ ਕੰਮ ਕਰ ਰਹੇ ਕਾਰਣਾਂ ਦਾ ਵਿਸ਼ਲੇਸ਼ਣ ਕੀਤਾ ਜਾਵੇ।

ਇਹ ਵਿਸ਼ਲੇਸਣ ਕਰਦੇ ਸਮੇਂ ਸਭ ਤੋਂ ਪਹਿਲੀ ਸਚਾਈ ਇਹ ਹੈ ਕਿ ਲੋਕਾਂ ਦੇ ਵਿਚਾਰ ਉਨ੍ਹਾਂ ਦੀਆਂ ਆਰਥਿਕ, ਸਮਾਜਿਕ, ਸਭਿਆਚਾਰਕ ਅਤੇ ਜ਼ਿੰਦਗੀ ਨੂੰ ਪ੍ਰਭਾਵਿਤ ਕਰਨ ਵਾਲੀਆਂ ਹੋਰ ਅਨੇਕਾਂ ਹਾਲਤਾਂ ਦਾ ਸਿੱਟਾ ਹੁੰਦੇ ਹਨ। ਅੱਜ ਸਾਡੇ ਸਮਾਜ ਵਿੱਚ ਬਹੁਤ ਕੁਝ ਅਜਿਹਾ ਵਾਪਰ ਰਿਹਾ ਹੈ ਜੋ ਵਿਅਕਤੀਆਂ ਦੇ ਵਿਚਾਰਾਂ ਨੂੰ ਉਸਾਰੂ ਪਾਸੇ ਵੱਲ ਲਿਜਾਣ ਦੀ ਥਾਂ ਢਾਹੂ ਪਾਸੇ ਵੱਲ ਲਿਜਾਂਦਾ ਹੈ। ਅਜਿਹੇ ਹਾਲਾਤ ਅਤੇ ਸ਼ਕਤੀਆਂ ਭਾਰੂ ਹਨ ਜੋ ਵਿਅਕਤੀ ਦੀ ਮਾਨਸਿਕਤਾ ਦੀ ਭੰਨ ਤੋੜ ਕਰਕੇ ਉਸਦਾ ਆਪਣੇ ਆਪ ਤੋਂ ਵਿਸ਼ਵਾਸ ਤੋੜਦੀਆਂ ਹਨ। ਇਸ ਲੇਖ ਵਿੱਚ ਅਜਿਹੇ ਕੁਝ ਕਾਰਣਾਂ ਦੀ ਨਿਸ਼ਾਨਦੇਹੀ ਕਰਨ ਦੀ ਕੋਸ਼ਿਸ ਕੀਤੀ ਗਈ ਹੈ।

**ਕਿਸਾਨੀ ਦਾ ਸੰਕਟ**

ਇਹ ਇੱਕ ਮੰਨੀ ਹੋਈ ਸਚਾਈ ਹੈ ਕਿ ਪੰਜਾਬ ਦੀ ਕਿਸਾਨੀ ਡੂੰਘੇ ਆਰਥਿਕ ਸੰਕਟ ਵਿੱਚ ਫਸੀ ਹੋਈ ਹੈ। ਇਸ ਸੰਕਟ ਨੇ ਕਿਸਾਨੀ ਦੇ ਕੰਮਜੋਰ ਹਿੱਸੇ ਨੂੰ ਮਾਨਸਿਕ ਤੌਰ ਤੇ ਤੋੜ ਦਿੱਤਾ ਹੈ। ਜਦ ਉਸਨੂੰ ਆਪਣੇ ਆਰਥਿਕ ਮਸਲਿਆਂ ਦਾ ਕੋਈ ਠੋਸ ਹੱਲ ਨਹੀਂ ਦਿਸਦਾ ਤਾਂ ਉਹ ਜਿੱਥੇ ਨਸ਼ੇ, ਖੁਦਕਸ਼ੀਆਂ ਜਾਂ ਅਜਿਹੀਆਂ ਹੋਰ ਗਲਤ ਰੁਚੀਆਂ ਦਾ ਸ਼ਿਕਾਰ ਹੁੰਦਾ ਹੈ ਉਥੇ ਇਸ ਕਿਸਾਨੀ ਦਾ ਇੱਕ ਹਿੱਸਾ ਅੱਕੀਂ ਪਲਾਹੀਂ ਹੱਥ ਮਾਰਦਾ ਹੋਇਆ ਡੇਰਿਆਂ ਅਤੇ ਸਾਧਾਂ ਚੇਲਿਆਂ ਦੇ ਜਾਲ ਵਿੱਚ ਫਸ ਜਾਂਦਾ ਹੈ। ਮਾੜੀ ਆਰਥਿਕਤਾ ਵਿਚੋਂ ਪੈਦਾ ਹੁੰਦੀਆਂ ਆਪਣੀਆਂ ਤਰ੍ਹਾਂ ਤਰ੍ਹਾਂ ਦੀਆਂ ਮੁਸ਼ਕਿਲਾਂ ਦੇ ਹੱਲ ਲਈ ਉਹ ਪੁੱਛਾਂ ਲੈਂਦਾ ਹੈ, ਸੁੱਖਾਂ ਸੁਖਦਾ ਹੈ, ਪੀਰਾਂ ਚੇਲਿਆਂ ਦੀਆਂ ਚੌਂਕੀਆਂ ਭਰਦਾ ਡੇਰਿਆਂ ਦੀ ਭੀੜ ਵਿੱਚ ਵਾਧਾ ਕਰਦਾ ਹੈ।

**ਅੰਨ੍ਹੀ ਮੁਕਾਬਲੇਬਾਜੀ**

ਜੇ ਪੰਜਾਬ ਦੀ ਮੁੱਖ ਪੈਦਾਵਾਰੀ ਜਮਾਤ ਕਿਸਾਨੀ ਦਾ ਹਾਲ ਮਾੜਾ ਹੈ ਤਾਂ ਇਸਦੇ ਨਾਲ ਹੀ ਸਾਡੇ ਸਮਾਜ ਦਾ ਦੂਸਰਾ ਮੁੱਖ ਆਰਥਿਕ ਵਰਗ ਦੁਕਾਨਦਾਰ/ਵਪਾਰੀ ਵੀ ਬੁਰੀ ਤਰ੍ਹਾਂ ਦੀ ਅਨਿਸਚਤਤਾ ਦਾ ਸ਼ਿਕਾਰ ਹੈ। ਅੰਨ੍ਹੀ ਮੁਕਾਬਲੇਬਾਜੀ ਦੇ ਵਰਤਾਰੇ ਨੇ ਖਾਸ ਕਰ ਨਵੀਆਂ ਆਰਥਿਕ ਨੀਤੀਆਂ ਨੇ ਸਥਾਪਿਤ ਕਾਰੋਬਾਰੀਆਂ ਦੇ ਪੈਰਾਂ ਹੇਠੋਂ ਵੀ ਜ਼ਮੀਨ ਖਿੱਚ ਲਈ ਹੈ। ਜਦ ਕਿਸੇ ਖੇਤਰ ਵਿੱਚ ਵਧੇਰੇ ਪੂੰਜੀ ਲਗਾਉਣ ਵਾਲਾ ਆ ਜਾਂਦਾ ਹੈ ਤਾਂ ਪਹਿਲਿਆਂ ਦਾ ਸਾਰਾ ਬਣਿਆ ਬਣਾਇਆ ਜੁਗਾੜ ਹਿੱਲ ਜਾਂਦਾ ਹੈ ਜਿਸ ਕਰਕੇ ਹਰ ਕਿਸੇ ਨੂੰ ਆਪਣੇ ਕਾਰੋਬਾਰ ਦੇ ਫੇਲ੍ਹ ਹੋਣ ਦਾ ਡਰ ਲਗਾਤਾਰ ਬਣਿਆ ਰਹਿੰਦਾ ਹੈ। ਇਹ ਡਰ ਅਤੇ ਦੂਸਰਿਆਂ ਨਾਲ ਮੁਕਾਬਲੇਬਾਜੀ ਵਿੱਚ ਖੁਦ ਨੂੰ ਅੱਗੇ ਕੱਢਣ ਲਈ ਕੀਤੇ ਜਾਂਦੇ ਚੰਗੇ ਮਾੜੇ ਅਮਲ ਇਸਨੂੰ ਮਾਨਸਿਕ ਤੌਰ ਤੇ ਪ੍ਰੇਸ਼ਾਨ ਕਰੀ ਰਖਦੇ ਹਨ, ਸਿੱਟੇ ਵਜੋਂ ਪੰਜਾਬੀ ਸਮਾਜ ਦਾ ਇਹ ਵਰਗ ਤਰਕਸ਼ੀਲ ਵਿਚਾਰਾਂ ਦੇ ਪੱਖ ਤੋਂ ਸਭ ਤੋਂ ਪਿੱਛੇ ਹੈ।

ਸਿੱਧੀ ਪੈਦਾਵਾਰ ਕਰਨ ਦੇ ਅਮਲ ਨਾਲ ਨਾ ਜੁੜਿਆ ਹੋਣ ਕਰਕੇ ਇਹ ਵਰਗ ਵਿਗਿਆਨਕ/ਪਦਾਰਥਕ ਸੋਚ ਤੋਂ ਕੁਝ ਤਾਂ ਆਦਤਨ ਹੀ ਦੂਰ ਹੁੰਦਾ ਹੈ ਪਰ ਹੁਣ ਦੇ ਦੌਰ ਦੀ ਕਾਰੋਬਾਰੀ ਅਨਿਸਚਤਤਾ ਨੇ ਇਸਨੂੰ ਹੋਰ ਵੀ ਜਿਆਦਾ ਕਿਸਮਤਵਾਦੀ ਬਣਾ ਦਿੱਤਾ ਹੈ। ਤਰਕਹੀਣਤਾ ਦਾ ਸ਼ਿਕਾਰ ਹੋਇਆ ਇਸ ਵਰਗ ਦਾ ਵੱਡਾ ਹਿੱਸਾ ਆਪਣੇ ਕਾਰੋਬਾਰ ਨੂੰ ਚਾਲੂ ਰੱਖਣ ਲਈ ਤਰ੍ਹਾਂ ਤਰ੍ਹਾਂ ਦੀਆਂ ਧਾਰਮਿਕ ਰੀਤੀਆਂ ਕਰਨ, ਵਰਤ ਰੱਖਣ, ਪਾਠ ਕਰਵਾਉਣ, ਸਾਧਾਂ ਦੇ ਪ੍ਰਵਚਨ ਸੁਨਣ ਸੁਨਾਉਣ ਤੋਂ ਲੈਕੇ ਸਿੱਧੀ ਫਿਰਕਾਪ੍ਰਸਤੀ ਤੱਕ ਸਭ ਕੁਝ ਕਰਨ ਲਈ ਤਿਆਰ ਰਹਿੰਦਾ ਹੈ। ਇਹ ਵਰਗ ਮੁੱਖ ਤੌਰ ਤੇ ਵੱਡੇ ਜੁਗਾੜਾਂ ਵਾਲੇ ਡੇਰਿਆਂ ਦੀ ਭੀੜ ਦਾ ਹਿੱਸਾ ਬਣਦਾ ਹੈ।

**ਨੌਜਵਾਨ ਵਰਗ ਦਾ ਧੁੰਦਲਾ ਭਵਿੱਖ**

ਚਾਹੇ ਨੌਜਵਾਨ ਵਰਗ ਸੁਭਾਵਿਕ ਤੌਰ ਤੇ ਹੀ ਅਗਾਂਹਵਧੂ ਅਤੇ ਨਵੇਂ ਵਿਚਾਰਾਂ ਨੂੰ ਅਪਨਾਉਣ ਵਿੱਚ ਮੋਹਰੀ ਹੁੰਦਾ ਹੈ ਪਰ ਅੱਜ ਦੇ ਦੌਰ ਵਿੱਚ ਇਹ ਨੌਜਵਾਨ ਵਰਗ ਖੁਦ ਬਹੁਤ ਨਿਰਾਸ਼ਾ ਦਾ ਸ਼ਿਕਾਰ ਹੈ। ਚੰਗਾ ਰੁਜਗਾਰ ਮਿਲਣ ਦੇ ਮੌਕੇ ਖਤਮ ਹੁੰਦੇ ਜਾ ਰਹੇ ਹਨ ਜਿਸ ਕਰਕੇ ਉਸਨੂੰ ਆਪਣਾ ਭਵਿੱਖ ਧੁੰਦਲਾ ਜਾਪਦਾ ਹੈ। ਇਸ ਹਾਲਤ ਵਿੱਚ ਉਸ ਅੱਗੇ ਸਾਰਥਿਕ ਕਾਰਜ ਤਾਂ ਇਹੀ ਬਣਦਾ ਹੈ ਕਿ ਉਹ ਬੇਰੁਜ਼ਗਾਰੀ ਪੈਦਾ ਕਰਨ ਅਤੇ ਸਾਧਨਾਂ ਦੀ ਕਾਣੀ ਵੰਡ ਵਾਲੇ ਨਿਜ਼ਾਮ ਨੂੰ ਬਦਲਣ ਲਈ ਸੰਘਰਸ਼ ਕਰੇ। ਪਰ ਇਸ ਸਮੇਂ ਅਜਿਹੀ ਕਿਸੇ ਸ਼ਕਤੀਸ਼ਾਲੀ ਜਥੇਬੰਦਕ ਲਹਿਰ ਦੀ ਅਣਹੋਂਦ ਵਿੱਚ ਇਹ ਵਰਗ ਵੀ ਅਕਸਰ ਅੰਧਵਿਸ਼ਵਾਸੀ ਜਾਂ ਕੱਟੜ ਫਿਰਕੂ ਸ਼ਕਤੀਆਂ ਦਾ ਹੱਥ ਠੋਕਾ ਬਣ ਜਾਂਦਾ ਹੈ ਅਤੇ ਆਪਣੀ ਅਸੀਮਿਤ ਊਰਜਾ ਨੂੰ ਸਮਾਜ ਨੂੰ ਚੰਗੇ ਪਾਸੇ ਵੱਲ ਲਿਜਾਣ ਲਈ ਵਰਤਣ ਦੀ ਥਾਂ ਨਾਂਹਪੱਖੀ ਸ਼ਕਤੀਆਂ ਦੇ ਹੱਕ ਵਿੱਚ ਵਰਤ ਜਾਂਦਾ ਹੈ। ਚਾਹੇ ਉਪਰੋਕਤ ਨਿਰਣਾ ਸਾਰੇ ਨੌਜਵਾਨ ਵਰਗ ਤੇ ਲਾਗੂ ਨਹੀਂ ਹੁੰਦਾ ਫਿਰ ਵੀ ਇਸ ਵਰਗ ਦਾ ਬਹੁਤਾ ਹਿੱਸਾ ਸਮੂਹਿਕ ਕਾਰਜਾਂ ਵੱਲੋਂ ਗੈਰ-ਸਰਗਰਮ ਹੈ ਜਾਂ ਨਾਂਹ ਪੱਖੀ ਸ਼ਕਤੀਆਂ ਦੇ ਢਹੇ ਚੜ੍ਹਿਆ ਹੋਇਆ ਹੈ। ਸਮਾਜਿਕ ਰਾਜਨੀਤਕ ਤਬਦੀਲੀ ਲਈ, ਨਵੀਆਂ ਕਦਰਾਂ ਕੀਮਤਾਂ ਲਿਆਉਣ ਲਈ, ਸਮਾਜ ਨੂੰ ਅੰਧਵਿਸ਼ਵਾਸਾਂ ਅਤੇ ਰੂੜ੍ਹੀਵਾਦੀ ਸੋਚ ਵਿਚੋਂ ਕੱਢਣ ਲਈ ਇਸ ਵਰਗ ਉਤੇ ਜਿੰਨੀ



ਜ਼ੁਮੇਂਵਾਰੀ ਆਉਂਦੀ ਹੈ ਇਹ ਉਸਤੇ ਪੂਰਾ ਨਹੀਂ ਉਤਰ ਰਿਹਾ। ਇਹ ਗੱਲ ਅੰਧਵਿਸ਼ਵਾਸਾਂ ਦੀ ਉਮਰ ਲੰਮੀ ਕਰਨ ਵਿੱਚ ਸਹਾਈ ਹੋ ਰਹੀ ਹੈ।

**ਮਿਲੇ ਰੁਜ਼ਗਾਰ ਦੀ ਸੁਰੱਖਿਆ ਨਾ ਹੋਣੀ**

ਪਿਛਲੇ ਦੌਰ ਵਿੱਚ ਸਰਕਾਰੀ ਅਤੇ ਅਰਧ ਸਰਕਾਰੀ ਅਦਾਰਿਆਂ ਦੇ ਮੁਲਾਜ਼ਮਾਂ ਨੇ ਆਪਣੇ ਜਥੇਬੰਦਕ ਸੰਘਰਸ਼ਾਂ ਸਦਕਾ ਚੰਗੀਆਂ ਪ੍ਰਾਪਤੀਆਂ ਕੀਤੀਆਂ ਸਨ। ਇਹਨਾਂ ਪ੍ਰਾਪਤੀਆਂ ਵਿੱਚ ਰੁਜ਼ਗਾਰ ਦੀ ਸੁਰੱਖਿਆ, ਕੰਮ ਕਰਨ ਦੀਆਂ ਬਿਹਤਰ ਹਾਲਤਾਂ ਅਤੇ ਮੁਕਾਬਲਤਨ ਚੰਗੀਆਂ ਤਨਖਾਹਾਂ ਸ਼ਾਮਲ ਸਨ। ਜਥੇਬੰਦਕ ਸ਼ਕਤੀ ਅਤੇ ਤਨਖਾਹ ਦੀ ਬਝਵੀਂ ਆਮਦਨ ਨੇ ਇਸ ਵਰਗ ਦੀ ਮਾਨਸਿਕਤਾ ਵਿਚੋਂ ਕਿਸਮਤਵਾਦੀ ਅਤੇ ਵਹਿਮੀ ਅੰਸ਼ਾਂ ਨੂੰ ਦਬਾ ਦਿੱਤਾ ਸੀ ਅਤੇ ਆਪਣੀ ਸਮਰੱਥਾ ਤੇ ਭਰੋਸਾ ਪੈਦਾ ਕੀਤਾ ਸੀ। ਇਸੇ ਕਰਕੇ ਸਾਰੀਆਂ ਅਗਾਂਹਵਧੂ ਲਹਿਰਾਂ ਵਿੱਚ ਇਹ ਵਰਗ ਵਧੀਆ ਹਿੱਸਾ ਪਾ ਰਿਹਾ ਸੀ। ਪਰ ਹੁਣ ਇਹ ਵਰਗ ਵੀ ਨਵੀਆਂ ਆਰਥਿਕ ਨੀਤੀਆਂ ਦੀ ਮਾਰ ਹੇਠ ਆ ਰਿਹਾ ਹੈ। ਸਥਾਈ ਰੁਜਗਾਰ ਦੀ ਜਗ੍ਹਾ ਤੇ ਠੇਕੇ ਉਤੇ ਕੁਝ ਸਮੇਂ ਲਈ ਰੱਖੇ ਜਾਣ ਦੀਆਂ ਨੀਤੀਆਂ ਆ ਰਹੀਆਂ ਹਨ। ਆਰਥਿਕ ਪੱਧਰ ਉਚਾ ਚੁੱਕਣ ਦੀ ਬਜਾਏ ਪਹਿਲਾਂ ਵਾਲਾ ਪੱਧਰ ਵੀ ਬਰਕਰਾਰ ਰੱਖਣਾ ਮੁਸ਼ਕਿਲ ਜਾਪ ਰਿਹਾ ਹੈ। ਸਰਕਾਰੀ ਨੌਕਰੀਆਂ ਪ੍ਰਾਪਤ ਕਰਨ ਦੇ ਮੌਕੇ ਇੱਕ ਤਾਂ ਉਂਜ ਹੀ ਬਹੁਤ ਸੀਮਤ ਹੋ ਗਏ ਹਨ ਦੂਸਰਾ ਇਹ ਮੌਕੇ ਪ੍ਰਾਪਤ ਕਰਨ ਲਈ ਵੀ ਮਿਹਨਤ ਅਤੇ ਕਾਬਲੀਅਤ ਦੀ ਜਗ੍ਹਾ ਭ੍ਰਿਸ਼ਟ ਢੰਗ ਤਰੀਕੇ ਭਾਰੂ ਹੋ ਗਏ ਹਨ। ਕੁੱਲ ਮਿਲਾਕੇ ਹਾਲਤਾਂ ਅਜਿਹੀਆਂ ਬਣ ਰਹੀਆਂ ਹਨ ਜਿੰਨ੍ਹਾਂ ਵਿੱਚ ਠੀਕ ਵਿਚਾਰਾਂ ਤੇ ਦ੍ਰਿੜਤਾ ਨਾਲ ਪਹਿਰਾ ਦੇਣ ਵਾਲੀ ਮਾਨਸਿਕਤਾ ਦੀ ਬਜਾਏ ਡਾਵਾਂਡੋਲਤਾ ਅਤੇ ਆਪਣਾ ਫਾਇਦਾ ਸੋਚਣ ਵਾਲੀ ਸਵੈ-ਕੇਂਦਰਿਤ ਮਾਨਸਿਕਤਾ ਭਾਰੂ ਹੋ ਰਹੀ ਹੈ। ਅਜਿਹੀਆਂ ਹਾਲਤਾਂ ਵਿੱਚ ਇਸ ਵਰਗ ਦਾ ਮਾਨਸਿਕ ਤੌਰ ਤੇ ਕਮਜੋਰ ਹਿੱਸਾ ਧਾਰਮਿਕ ਪਾਠਾਂ, ਵਰਤਾਂ, ਵਸਤੂ ਸ਼ਾਸਤਰ, ਮੁੰਦਰੀਆਂ ਦੇ ਨਗਾਂ, ਜਨਮ ਪੱਤਰੀਆਂ ਅਤੇ ਹੋਰ ਅੰਧਵਿਸ਼ਵਾਸਾਂ ਅਤੇ ਧਾਰਮਿਕ ਜੁਗਾੜਾਂ ਵਿੱਚ ਉਲਝ ਰਿਹਾ ਹੈ।

**ਸਮਾਜਿਕ ਕਾਰਣ**

ਸਮਾਜਿਕ ਕਾਰਣਾਂ ਵਿਚੋਂ ਜਿਹੜੀਆਂ ਗੱਲਾਂ ਲਾਈਲੱਗ ਜਨਤਾ ਖਾਸ ਕਰ ਔਰਤ ਵਰਗ ਨੂੰ ਡੇਰਿਆਂ ਦੇ ਚੱਕਰਾਂ ਵਿੱਚ ਪਾਉਂਦੀਆਂ ਹਨ ਉਨ੍ਹਾਂ ਵਿਚੋਂ ਇੱਕ ਵੱਡਾ ਕਾਰਣ ਹੈ ਸਾਡੇ ਸਮਾਜ ਵਿੱਚ ਔਰਤ ਉਤੇ ਲੜਕੇ ਨੂੰ ਜਨਮ ਦੇਣ ਲਈ ਬਹੁਤ ਵੱਡਾ ਦਬਾਅ ਹੋਣਾ। ਇਹ ਦਬਾਅ ਚਾਹੇ ਬਾਹਰੀ ਤੌਰ ਤੇ ਨਾ ਵੀ ਪਾਇਆ ਜਾਵੇ ਪਰ ਸਾਡੀਆਂ ਸਮਾਜਿਕ ਕਦਰਾਂ ਕੀਮਤਾਂ ਦਾ ਹੀ ਐਨਾ ਪ੍ਰਭਾਵ ਹੈ ਕਿ ਮੁੰਡੇ ਦੀ ਮਾਂ ਬਣੇ ਬਗੈਰ ਔਰਤ ਖੁਦ ਵੀ ਆਪਣੇ ਆਪ ਨੂੰ ਬਹੁਤ ਹੀਣੀ ਮਹਿਸੂਸ ਕਰਦੀ ਹੈ। ਚਾਹੇ ਸਭਿਆਚਾਰਕ ਤੌਰ ਤੇ ਇਹ ਦਬਾਅ ਪਹਿਲਾਂ ਵੀ ਹੁੰਦਾ ਸੀ ਪਰ ਹੁਣ ਇਸਦੇ ਵਿੱਚ ਇੱਕ ਵੱਡੀ ਤਬਦੀਲੀ ਆ ਗਈ ਹੈ। ਪਹਿਲਾਂ ਗਰਭ ਨਿਰੋਧਕ ਸਾਧਨਾਂ ਦੀ ਵਰਤੋਂ ਨਾ ਹੋਣ ਕਰਕੇ ਔਰਤਾਂ ਦੇ ਲਗਾਤਾਰ ਕਾਫੀ ਗਿਣਤੀ ਵਿੱਚ ਬੱਚੇ ਪੈਦਾ ਹੁੰਦੇ ਰਹਿੰਦੇ ਸਨ। ਵੱਧ ਗਿਣਤੀ ਦੇ ਬੱਚਿਆਂ ਵਿੱਚ ਇੱਕ ਲੜਕਾ ਹੋਣ ਦੀ ਸੰਭਾਵਨਾ ਵੀ ਕਾਫੀ ਬਣ ਜਾਂਦੀ ਸੀ। ਪਹਿਲੇ ਜਮਾਨੇ ਵਿੱਚ ਕਾਫੀ ਅਜਿਹੇ ਪਰਿਵਾਰ ਮਿਲ ਜਾਂਦੇ ਸਨ ਜਿੰਨਾਂ ਵਿੱਚ ਸੱਤ ਅੱਠ ਕੁੜੀਆਂ ਬਾਅਦ ਇੱਕ ਮੁੰਡਾ ਪੈਦਾ ਹੋਇਆ ਹੋਵੇ। ਪਰ ਹੁਣ ਬੱਚਿਆਂ ਦੀ ਗਿਣਤੀ ਦੋ ਜਾਂ ਤਿੰਨ ਤੱਕ ਸੀਮਤ ਹੋਣ ਕਾਰਣ ਇਹਨਾਂ ਦੋ ਜਾਂ ਵੱਧ ਤੋਂ ਵੱਧ ਤਿੰਨ ਮੌਕਿਆਂ ਵਿਚੋਂ ਹੀ ਇੱਕ ਲੜਕਾ ਹੋਣ ਜਰੂਰੀ ਹੁੰਦਾ ਹੈ। ਇਸ ਗੱਲ ਨੇ ਔਰਤ ਤੇ ਜਲਦੀ ਲੜਕਾ ਪੈਦਾ ਕਰਨ ਦੇ ਮਾਨਸਿਕ ਦਬਾਅ ਨੂੰ ਕਈ ਗੁਣਾਂ ਵਧਾ ਦਿੱਤਾ ਹੈ। ਇਸਦੇ ਸਿੱਟੇ ਵਜੋਂ ਜਿੱਥੇ ਇੱਕ ਪਾਸੇ ਅਲਟਰਾਸਾਊਂਡ ਕਰਵਾਕੇ ਕੁੜੀਆਂ ਨੂੰ ਗੁਰਭ ਵਿੱਚ ਹੀ ਮਾਰਨ ਦਾ ਰੁਝਾਨ ਪ੍ਰਚਲਿਤ ਹੋਇਆ ਹੈ ਉਥੇ ਲੜਕਾ ਪੈਦਾ ਹੋਣ ਦੀ ਬੇਬੁਨਿਆਦ ਗਾਰੰਟੀ ਦੇਣ ਵਾਲੇ ਬਾਬਿਆਂ ਦੇ ਡੇਰਿਆਂ ਤੇ ਭੀੜ ਵਧੀ ਹੈ। ਮਾਲਵੇ ਵਿੱਚ ਪਹਿਲਾਂ ਕੜਿਆਂ ਵਾਲਾ ਅਤੇ ਫੇਰ ਸੱਪਾਂ ਵਾਲਾ ਬਾਬਾ ਇਸੇ ਕਿਸਮ ਦਾ ਪਾਖੰਡ ਰਚ ਕੇ ਹੀ ਭੀੜ ਇੱਕਠੀ ਕਰਦੇ ਸਨ ਅਤੇ ਹੋਰ ਅਨੇਕਾਂ ਡੇਰਿਆਂ ਤੇ ਵੀ ਇਹ ਚੱਕਰ ਚਲਾਇਆ ਜਾਂਦਾ ਹੈ।

**ਖਪਤ ਸਭਿਆਚਾਰ**

ਆਧੁਨਿਕ ਤਕਨੀਕ ਨੇ ਤਰ੍ਹਾਂ ਤਰ੍ਹਾਂ ਦੀਆਂ ਵਸਤੂਆਂ ਦੀ ਬਹੁਤ ਵੱਡੀ ਪੱਧਰ ਉਤੇ ਪੈਦਾਵਾਰ ਸੰਭਵ ਬਣਾਈ ਹੈ ਜਿਸ ਕਾਰਣ ਦੁਕਾਨਾਂ ਅਤੇ ਬਜ਼ਾਰਾਂ ਵਿੱਚ ਹਜਾਰਾਂ ਲੱਖਾਂ ਤਰ੍ਹਾਂ ਦੀਆਂ ਵਸਤੂਆਂ ਮਨ ਨੂੰ ਲੁਭਾਉਂਦੀਆਂ ਹਨ। ਪਰ ਜੋ ਆਰਥਿਕ ਪ੍ਰਬੰਧ ਚੱਲ ਰਿਹਾ ਹੈ ਇਸ ਵਿੱਚ ਵਸਤੂਆਂ ਨੂੰ ਮਨੁੱਖੀ ਲੋੜ ਨੂੰ ਧਿਆਨ ਵਿੱਚ ਰੱਖਕੇ ਪੈਦਾ ਕਰਨ ਦੀ ਥਾਂ ਮੁਨਾਫੇ ਨੂੰ ਮੁੱਖ ਰੱਖਕੇ ਤਿਆਰ ਕੀਤਾ ਜਾਂਦਾ ਹੈ। ਇਹਨਾਂ ਕਰਕੇ ਬਾਜ਼ਾਰ ਬਹੁਤ ਸਾਰੀਆਂ ਅਜਿਹੀਆਂ ਵਸਤੂਆਂ ਨਾਲ ਭਰੇ ਰਹਿੰਦੇ ਹਨ ਜੋ ਆਮ ਮਨੁੱਖ ਦੀਆਂ ਜਰੂਰਤਾਂ ਨਾਲ ਸਬੰਧਿਤ ਨਹੀਂ ਹੁੰਦੀਆਂ। ਪਰ ਇਹ ਆਰਥਿਕ ਪ੍ਰਬੰਧ ਚਲਦਾ ਤਾਂ ਹੀ ਰਹਿ ਸਕਦਾ ਹੈ ਜੇ ਇਹਨਾਂ ਬੇਲੋੜੀਆਂ ਵਸਤਾਂ ਦੀ ਵੀ ਵੱਡੇ ਪੱਧਰ ਤੇ ਖਪਤ ਹੁੰਦੀ ਰਹੇ। ਇਸਦੇ ਲਈ ਇਹ ਆਰਥਿਕ ਪ੍ਰਬੰਧ ਆਪਣੇ ਅਨੁਸਾਰੀ ਇੱਕ ਸਭਿਆਚਾਰ ਉਸਾਰਦਾ ਹੈ ਜਿਸਨੂੰ ਖਪਤ ਸਭਿਆਚਾਰ ਕਿਹਾ ਜਾਂਦਾ ਹੈ। ਇਸਦੇ ਲਈ ਅਰਬਾਂ ਰੁਪਏ ਦੀ ਇਸ਼ਤਿਹਾਰਬਾਜੀ, ਫਿਲਮਾਂ, ਟੀ ਵੀ, ਅਤੇ ਮੀਡੀਏ ਦੇ ਹੋਰ ਰੂਪਾਂ ਤੋਂ ਇਲਾਵਾ ਮਸ਼ਹੂਰ ਹਸਤੀਆਂ ਨੂੰ ਮਾਡਲਾਂ ਦੇ ਰੂਪ ਵਿੱਚ ਇਨ੍ਹਾਂ ਦੀ ਵਰਤੋਂ ਕਰਦੇ ਦਿਖਾਉਣਾ ਵਰਗੇ ਢੰਗਾਂ ਦੀ ਖੁੱਲ੍ਹ ਕੇ ਵਰਤੋਂ ਕੀਤੀ ਜਾਂਦੀ ਹੈ।

ਆਮ ਆਦਮੀ ਇਸ ਖਪਤ ਸਭਿਆਚਾਰ ਦਾ ਸ਼ਿਕਾਰ ਹੋਕੇ ਵਸਤਾਂ ਖਰੀਦਣ ਅਤੇ ਇਕੱਠੀਆਂ ਕਰਨ ਦੀ ਅੰਨੀ ਦੌੜ ਵਿੱਚ ਪੈਂਦਾ ਹੈ। ਪਰ ਵੱਡੀ ਬਹੁਗਿਣਤੀ ਦੇ ਆਰਥਿਕ ਸਾਧਨ ਐਨੇ ਨਹੀਂ ਹੁੰਦੇ ਕਿ ਉਹ ਬਾਜਾਰ ਵਿੱਚ ਆ ਰਹੀ ਹਰ ਨਵੀਂ ਵਸਤੂ ਨੂੰ ਖਰੀਦ ਸਕਣ। ਯਾਨੀ ਇੱਕ ਪਾਸੇ ਖਪਤ ਸਭਿਆਚਾਰ ਪਦਾਰਥਕ ਵਸਤਾਂ ਲਈ ਅਸੀਮਿਤ ਲਾਲਸਾ ਪੈਦਾ ਕਰ ਦਿੰਦਾ ਹੈ ਦੂਜੇ ਪਾਸੇ ਵਿਅਕਤੀ ਦੇ ਸਾਧਨ ਸੀਮਤ ਹੁੰਦੇ ਹਨ। ਇਹ ਪਾੜਾ ਵਿਅਕਤੀ ਵਿੱਚ ਮਾਨਸਿਕ ਤਣਾਅ ਪੈਦਾ ਕਰਦਾ ਹੈ। ਇਸ ਮਾਨਸਿਕ ਤਣਾਅ ਨੂੰ ਘਟਾਉਣ ਦੇ ਉਪਾਅ ਵਜੋਂ ਆਧੁਨਿਕ ਬਾਬੇ ਟੈਲੀਵੀਜ਼ਨ ਉਤੇ ਪ੍ਰਵਚਨ ਕਰਦੇ ਹੋਏ ਪੇਸ਼ ਹੁੰਦੇ ਹਨ। ਮਹਿੰਗੀਆਂ ਕਾਰਾਂ ਵਿੱਚ ਘੁੰਮਣ ਵਾਲੇ ਇਹ ਆਧੁਨਿਕ ਬਾਬੇ ਖੁਦ ਖਪਤ ਸਭਿਆਚਾਰ ਦਾ ਸ਼ਿਕਾਰ ਹੁੰਦੇ ਹਨ ਪਰ ਲੋਕਾਂ ਨੂੰ ਪਦਾਰਥਕ ਵਸਤਾਂ ਅਤੇ ਸੁਖ ਸਹੂਲਤਾਂ ਤੋਂ ਦੂਰ ਰਹਿਣ ਦੇ ਪ੍ਰਵਚਨ ਕਰਦੇ ਹਨ। ਇਹਨਾਂ ਬਾਬਿਆਂ ਦੇ ਉਪਦੇਸ਼ਾਂ ਅਤੇ ਉਨ੍ਹਾਂ ਦੀ ਆਪਣੀ ਰਹਿਣੀ ਬਹਿਣੀ ਵਿੱਚ ਸਪਸ਼ਟ ਦਿਸਦੇ

ਅੰਤਰ ਦੇ ਬਾਵਜੂਦ ਵੀ ਲੋਕ ਉਨ੍ਹਾਂ ਦੇ ਮਗਰ ਲਗਦੇ ਹਨ ਕਿਉਂਕਿ ਪਦਾਰਥਕ ਦੌੜ ਦੇ ਹੰਭਾਏ ਲੋਕਾਂ ਨੂੰ ਉਨ੍ਹਾਂ ਦੇ ਪ੍ਰਵਚਨ ਚੰਗੇ ਲਗਦੇ ਹਨ।

ਕੁੱਲ ਮਿਲਾ ਕੇ ਖਪਤ ਸਭਿਆਚਾਰ ਵੀ ਪੜ੍ਹੇ ਲਿਖੇ ਅਤੇ ਚੰਗੀ ਰੋਟੀ ਖਾਣ ਵਾਲੇ ਵਰਗ ਨੂੰ ਬਾਬਿਆਂ ਸੰਤਾਂ ਦੇ ਲੜ ਲਾਉਣ ਵਿੱਚ ਵੱਡੀ ਭੂਮਿਕਾ ਅਦਾ ਕਰ ਰਿਹਾ ਹੈ।

**ਨਜਾਇਜ਼ ਸਬੰਧਾਂ ਦੇ ਮੌਕੇ**

ਪੱਛਮੀ ਸਭਿਆਚਾਰ ਅਤੇ ਟੈਲੀਵੀਜ਼ਨ/ਫਿਲਮਾਂ ਆਦਿ ਵਿੱਚ ਵਧ ਰਹੀ ਖੁੱਲ੍ਹ ਨੇ ਵਿਆਹੋਂ ਪਹਿਲੇ ਅਤੇ ਵਿਆਹੋਂ ਬਾਹਰਲੇ ਸਬੰਧਾਂ ਵਿੱਚ ਬਹੁਤ ਵੱਡਾ ਵਾਧਾ ਕਰ ਦਿੱਤਾ ਹੈ। ਪਰ ਸਾਡਾ ਸਮਾਜਿਕ ਢਾਂਚਾ ਅਜਿਹਾ ਨਹੀਂ ਹੈ ਜਿੱਥੇ ਮੁੰਡੇ ਕੁੜੀ ਜਾਂ ਔਰਤ ਮਰਦ ਨੂੰ ਮਿਲਣ ਅਤੇ ਇਕੱਠੇ ਵਿਚਰਣ ਦੀ ਖੁੱਲ੍ਹ ਹੋਵੇ। ਸੋ ਇਸਦੇ ਲਈ ਮੌਕੇ ਅਤੇ ਬਹਾਨੇ ਤਲਾਸ਼ੇ ਜਾਂਦੇ ਹਨ। ਧਾਰਮਿਕ ਯਾਤਰਾ ਜਾਂ ਡੇਰਿਆਂ ਵਿੱਚ ਸੇਵਾ ਕਰਨ ਦੀ ਆੜ ਵਿੱਚ ਅਜਿਹੇ ਮੌਕੇ ਆਸਾਨੀ ਨਾਲ ਉਪਲਬਧ ਹੋ ਜਾਂਦੇ ਹਨ। ਡੇਰਿਆਂ ਤੇ ਜਾਣ ਵਾਲੀ ਭੀੜ ਦੇ ਇੱਕ ਹਿੱਸੇ ਦਾ ਮਕਸਦ ਇਹਨਾਂ ਮੌਕਿਆਂ ਦਾ ਫਾਇਦਾ ਉਠਾਉਣਾ ਵੀ ਹੁੰਦਾ ਹੈ।

**ਜ਼ਿੰਦਗੀ ਦੀ ਨੀਰਸਤਾ ਤੋੜਨ ਲਈ**

ਡੇਰਿਆਂ ਅਤੇ ਧਾਰਮਿਕ ਸਥਾਨਾਂ ਤੇ ਬਹੁਤ ਸਾਰੇ ਲੋਕ ਅਜਿਹੇ ਵੀ ਮਿਲਦੇ ਹਨ ਜਿਨਾਂ ਦੀ ਜ਼ਿੰਦਗੀ ਵਿੱਚ ਖਾਸ ਕੋਈ ਸਮੱਸਿਆ ਨਹੀਂ ਹੁੰਦੀ ਪਰ ਉਹ ਬਹੁਤ ਵਾਰ ਜ਼ਿੰਦਗੀ ਦੀ ਨੀਰਸਤਾ ਨੂੰ ਤੋੜਨ ਲਈ ਹੀ ਇਨ੍ਹਾਂ ਸਥਾਨਾਂ ਤੇ ਤੁਰੇ ਫਿਰਦੇ ਹਨ। ਇਨ੍ਹਾਂ ਸਥਾਨਾਂ ਉਤੇ ਰੋਜ਼ਾਨਾ ਜੀਵਨ ਦੀ ਰੁਟੀਨ ਤੋਂ ਕੁਝ ਦੇਰ ਲਈ ਛੁਟਕਾਰਾ ਹੋ ਜਾਂਦਾ ਹੈ। ਕੁਝ ਇਨ੍ਹਾਂ ਵਿੱਚ ਚੌਧਰ ਹਾਸਲ ਕਰਨ ਦਾ ਭੁੱਸ ਪੂਰਾ ਕਰ ਲੈਂਦੇ ਹਨ। ਕੁਝ ਧਾਰਮਿਕ ਯਾਤਰਾਵਾਂ ਆਦਿ ਤੇ ਇਸ ਲਈ ਵੀ ਚਲੇ ਜਾਂਦੇ ਹਨ ਕਿ ਚਲੋ ਇਸ ਬਹਾਨੇ ਬਾਹਰ ਘੁੰਮਣ ਫਿਰਨ ਹੋ ਜਾਂਦਾ ਹੈ।

ਅਸਲ ਵਿੱਚ ਅਜਿਹੇ ਲੋਕਾਂ ਕੋਲ ਕੋਈ ਉਸਾਰੂ ਰੁਝੇਵਾਂ ਨਹੀਂ ਹੁੰਦਾ। ਉਨ੍ਹਾਂ ਨੂੰ ਇਸ ਗੱਲ ਦੀ ਸਮਝ ਨਹੀਂ ਹੁੰਦੀ ਕਿ ਜ਼ਿੰਦਗੀ ਦੇ ਵਿਹਲੇ ਸਮੇਂ ਨੂੰ ਸਮਾਜ ਲਈ ਸਾਰਥਿਕ ਕਾਰਜਾਂ ਵਿੱਚ ਕਿਵੇਂ ਲਗਾਇਆ ਜਾ ਸਕਦਾ ਹੈ। ਇਹੀ ਲੋਕ ਜੇ ਚੰਗੀਆਂ ਲੋਕ ਹਿਤੂ ਸਮਾਜ ਸੇਵੀ ਸੰਸਥਾਵਾਂ ਦੇ ਸੰਪਰਕ ਵਿੱਚ ਆ ਜਾਣ ਤਾਂ ਉਹ ਸਮਾਜ ਨੂੰ ਬਿਹਤਰ ਬਨਾਉਣ ਵਿੱਚ ਹਿੱਸਾ ਪਾ ਸਕਦੇ ਹਨ ਪਰ ਹਾਲ ਦੀ ਘੜੀ ਇਹ ਲੋਕ ਅੰਧਵਿਸ਼ਵਾਸੀ ਭੀੜਾਂ ਦੀ ਗਿਣਤੀ ਹੀ ਵਧਾ ਰਹੇ ਹਨ।

**ਸੰਚਾਰ ਅਤੇ ਆਵਾਜਾਈ ਦੇ ਸਾਧਨਾਂ ਦੀ ਬਹੁਲਤਾ**

ਟੈਲੀਫੋਨ, ਮੋਬਾਈਲ ਫੋਨ ਆਦਿ ਨੇ ਜਿੱਥੇ ਦੂਰ ਦੂਰ ਰਹਿੰਦੇ ਮਨੁੱਖਾਂ ਵਿੱਚ ਆਪਸੀ ਸਾਂਝ ਨੂੰ ਮਜ਼ਬੂਤ ਕੀਤਾ ਹੈ ਉਥੇ ਅੰਧਵਿਸ਼ਵਾਸ ਅਤੇ ਫਿਰਕੂ ਸੂਚਨਾਵਾਂ ਫੈਲਾਉਣ ਲਈ ਵੀ ਇਨ੍ਹਾਂ ਸਾਧਨਾਂ ਦਾ ਬਹੁਤ ਦੁਰਉਪਯੋਗ ਕੀਤਾ ਜਾਂਦਾ ਹੈ। ਗਣੇਸ਼ ਦੇ ਦੁੱਧ ਪੀਣ ਵਾਲੀ ਅਫਵਾਹ ਟੈਲੀਫੋਨਾਂ ਰਾਹੀਂ ਸਾਰੇ ਦੇਸ਼ ਵਿੱਚ ਫੈਲੀ ਸੀ। ਇਉਂ ਮੀਡੀਏ ਨੂੰ ਵਿਗਿਆਨਕ ਸੋਚ ਦੇ ਫੈਲਾਅ ਲਈ ਘੱਟ ਅਤੇ ਅੰਧਵਿਸ਼ਵਾਸਾਂ ਦੇ ਪ੍ਰਚਾਰ ਲਈ ਬਹੁਤਾ ਵਰਤਿਆ ਗਿਆ ਹੈ।

ਇਵੇਂ ਬੱਸਾਂ, ਗੱਡੀਆਂ, ਕਾਰਾਂ, ਜੀਪਾਂ ਆਦਿ ਸਾਧਨਾਂ ਦੀ ਬਹੁਲਤਾ ਉਪਰੋਕਤ ਕਾਰਨਾਂ ਸਦਕਾ ਅੰਧਵਿਸ਼ਵਾਸੀ ਹੋਏ ਲੋਕਾਂ ਨੂੰ ਵੱਡੀ ਪੱਧਰ ਤੇ ਡੇਰਿਆਂ ਆਦਿ ਤੱਕ ਢੋਣ ਵਿੱਚ ਸਹਾਈ ਹੁੰਦੀ ਹੈ। ਜਿੱਥੇ ਪਹਿਲਾਂ ਸਾਧਾਂ ਦੇ ਸਮਾਗਮਾਂ ਤੇ ਕੁਝ ਚੋਣਵੇਂ ਸ਼ਰਧਾਲੂ ਹੀ ਪੁੱਜਦੇ ਸਨ ਹੁਣ ਉਥੇ ਹਜ਼ਾਰਾਂ ਲੱਖਾਂ ਦੀ ਗਿਣਤੀ ਵਿੱਚ ਪੁੱਜ ਜਾਂਦੇ ਹਨ। ਇਹ ਵੀ ਵੇਖਿਆ ਗਿਆ ਹੈ ਕਿ ਕੁਝ ਟੈਕਸੀਆਂ ਆਦਿ ਵਾਲੇ ਇਨ੍ਹਾਂ ਡੇਰਿਆਂ ਦੀ ਯੋਜਨਾਬੱਧ ਤਰੀਕੇ ਨਾਲ ਇਸ਼ਤਿਹਾਰਬਾਜ਼ੀ ਕਰਦੇ ਹਨ ਤਾਂ ਜੋ ਉਨ੍ਹਾਂ ਦਾ ਸਵਾਰੀਆਂ ਢੋਣ ਦਾ ਕਾਰੋਬਾਰ ਵਧਦਾ ਰਹੇ।

ਆਯੁੱਧਿਆ ਦੇ ਮੰਦਰ ਮਸਜਿਦ ਵਿਵਾਦ ਬਾਰੇ ਇੱਕ ਸਰਵੇਖਣ

## ਬਹੁਤੇ ਲੋਕ ਨਾ ਮੰਦਰ ਚਾਹੁੰਦੇ ਹਨ ਨਾ ਮਸਜਿਦ

ਪਿਛਲੇ ਦਿਨੀਂ ਅੰਗਰੇਜ਼ੀ ਅਖਬਾਰ 'ਹਿੰਦੁਸਤਾਨ ਟਾਈਮਜ਼' ਨੇ ਆਪਣੇ ਪਾਠਕਾਂ ਤੋਂ ਰਾਵਾਂ ਮੰਗੀਆਂ ਕਿ ਉਹ ਆਯੁੱਧਿਆ ਦੇ ਮੰਦਰ ਮਸਜਿਦ ਵਿਵਾਦ ਬਾਰੇ ਕੀ ਕਹਿਣਾ ਚਾਹੁੰਦੇ ਹਨ ਅਤੇ ਇਸ ਮਸਲੇ ਦਾ ਕਿਹੋ ਜਿਹਾ ਹੱਲ ਚਾਹੁੰਦੇ ਹਨ? ਇਸ ਦੇ ਜਵਾਬ ਵਿੱਚ ਹਜ਼ਾਰ ਤੋਂ ਉਤੇ ਪਾਠਕਾਂ ਨੇ ਆਪਣੀ ਰਾਏ ਭੇਜੀ। ਇਸ ਸਰਵੇਖਣ ਦੀ ਬੜੀ ਹੌਂਸਲਾ ਵਧਾਊ ਗੱਲ ਸੀ ਕਿ ਕੇਵਲ 16 ਪ੍ਰਤੀਸ਼ਤ ਲੋਕ ਹੀ ਮੰਦਰ ਜਾਂ ਮਸਜਿਦ ਦੇ ਮੁੱਦੇ ਉਤੇ ਅੜੇ ਹੋਏ ਹਨ, ਬਾਕੀ 84 ਪ੍ਰਤੀਸ਼ਤ ਇਸਦਾ ਸਰਬ ਸਾਂਝਾ ਜਿਹਾ ਹੱਲ ਚਾਹੁੰਦੇ ਹਨ। ਇਸਤੋਂ ਵੀ ਵੱਡੀ ਗੱਲ ਕਿ 52 ਪ੍ਰਤੀਸ਼ਤ ਲੋਕ ਮੰਦਰ ਮਸਜਿਦ ਜਾਂ ਕਿਸੇ ਸਾਂਝੇ ਪੂਜਾ ਸਥਾਨ ਨੂੰ ਨਕਾਰਦੇ ਹੋਏ ਉਥੇ ਕੋਈ ਗੈਰ-ਧਾਰਮਿਕ ਚੀਜ਼ ਜਿਵੇਂ ਹਸਪਤਾਲ, ਪਾਰਕ ਆਦਿ ਬਨਾਉਣਾ ਚਾਹੁੰਦੇ ਹਨ। ਇਸ ਸਰਵੇਖਣ ਤੋਂ ਇੱਕ ਵਾਰ ਫਿਰ ਇਹ ਸਿੱਧ ਹੁੰਦਾ ਹੈ ਕਿ ਸਾਰੀ ਗੜਬੜ ਸਿਆਸਤ ਦੀ ਪੈਦਾ ਕੀਤੀ ਹੋਈ ਹੈ ਨਾ ਕਿ ਆਮ ਲੋਕਾਂ ਵੱਲੋਂ। ਇਨ੍ਹਾਂ ਪਾਠਕਾਂ ਦੀਆਂ ਰਾਵਾਂ ਦੇ ਕੁਝ ਅੰਕੜੇ ਹੇਠ ਦਿੱਤੇ ਜਾ ਰਹੇ ਹਨ।

ਕੇਵਲ 14% ਲੋਕ ਹੀ ਚਾਹੁੰਦੇ ਹਨ ਕਿ ਉਥੇ ਮੰਦਰ ਬਣੇ, 2% ਲੋਕ ਉਥੇ ਮਸਜਿਦ ਬਨਾਉਣ ਤੇ ਬਜ਼ਿਦ ਹਨ, ਜਦ ਕਿ 8% ਉਥੇ ਮੰਦਰ ਅਤੇ ਮਸਜਿਦ ਦੋਨੋਂ ਇਕੱਠੇ ਬਨਾਉਣ ਦੇ ਹੱਕ ਵਿੱਚ ਹਨ। 7% ਲੋਕ ਉਥੇ ਸਾਰੇ ਧਰਮਾਂ ਦਾ ਸਾਂਝਾ ਸਥਾਨ ਬਨਾਉਣ ਦੀ ਰਾਏ ਦਿੰਦੇ ਹਨ।

ਇਸਦੇ ਮੁਕਾਬਲੇ 17% ਲੋਕਾਂ ਨੇ ਉਥੇ ਹਸਪਤਾਲ ਬਣਾਏ ਜਾਣ ਦੀ ਰਾਏ ਦਿੱਤੀ ਹੈ, 12% ਲੋਕ ਕੋਈ ਵਿਦਿਅਕ ਸੰਸਥਾ, 6% ਬੇਸਹਾਰਾ ਜਾਂ ਬਜ਼ੁਰਗਾਂ ਲਈ ਆਸਰਾ ਸਥਾਨ, 4% ਲੋਕ ਪਾਰਕ ਜਾਂ ਝੀਲ ਅਤੇ 4% ਲੋਕ ਇਸ ਸਥਾਨ ਉਤੇ ਕੌਮੀ ਸ਼ਹੀਦਾਂ ਜਾਂ ਦੰਗਿਆਂ ਦੇ ਸ਼ਿਕਾਰ ਲੋਕਾਂ ਦੀ ਯਾਦਗਾਰ ਉਸਾਰਨ ਦਾ ਸੁਝਾਅ ਦਿੰਦੇ ਹਨ।

ਇਸ ਮਸਲੇ ਦੇ ਹੱਲ ਲਈ 4% ਲੋਕਾਂ ਨੇ ਇਹ ਸੁਝਾਅ ਵੀ ਦਿੱਤਾ ਹੈ ਕਿ ਧਾਰਮਿਕ ਅਤੇ ਰਾਜਸੀ ਲੀਡਰਾਂ ਉਤੇ ਆਯੁੱਧਿਆ ਵਿੱਚ ਵੜਨ ਜਾਂ ਆਯੁੱਧਿਆ ਬਾਰੇ ਗੱਲ ਕਰਨ ਤੇ ਪਾਬੰਦੀ ਲਗਾ ਦਿੱਤੀ ਜਾਵੇ।





# ਲੋਕਾਂ ਨੂੰ ਵਿਗਿਆਨਕ ਸੋਚ ਨਾਲ ਜੋੜਨਾ ਹੀ ਸਾਡੀ ਸਿਆਸਤ

*ਰਾਸ਼ਟਰੀ ਪੱਧਰ ਤੇ ਵਿਗਿਆਨਕ ਸੋਚ ਨੂੰ ਪ੍ਰਣਾਈਆਂ ਜਥੇਬੰਦੀਆਂ ਵਿੱਚ 'ਅੰਧ-ਸ਼ਰਧਾ ਨਿਰਮੂਲਨ ਸੰਮਤੀ ਮਹਾਂਰਾਸ਼ਟਰ' ਦਾ ਵਿਸ਼ੇਸ਼ ਸਥਾਨ ਹੈ। ਅਖੌਤੀ ਬਾਬਿਆਂ ਤੇ ਉਨ੍ਹਾਂ ਦੁਆਰਾ ਕੀਤੇ ਜਾਂਦੇ ਕਾਰਜਾਂ ਨਾਲ ਨਿਪਟਣ ਲਈ ਸੰਮਤੀ ਦਾ 'ਬੁਵਾਬਾਜੀ ਵਿਰੋਧੀ ਸੰਘਰਸ਼ ਪ੍ਰੀਸ਼ਦ' ਨਾਂ ਦਾ ਵੱਖਰਾ ਵਿੰਗ ਹੈ। ਇਸ ਵਿੰਗ ਦੇ ਸੂਬਾ ਜਥੇਬੰਦਕ ਸਕੱਤਰ ਸ੍ਰੀ ਬਾਵਾਗੇ ਮਾਧਵ ਨਾਲ ਅਦਾਰੇ ਦੇ ਮੈਂਬਰ ਰਾਮ ਸਵਰਨ ਵੱਲੋਂ ਕੀਤੀ ਮੁਲਾਕਾਤ 'ਤਰਕਸ਼ੀਲ' ਦੇ ਪਾਠਕਾਂ ਲਈ ਛਾਪਣ ਦੀ ਖੁਸ਼ੀ ਲੈ ਰਹੇ ਹਾਂ।*



*ਸ੍ਰੀ ਬਾਵਾਗੇ ਮਾਧਵ*

? ਆਪਣੇ ਮਿਸ਼ਨ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ।

- ਅਸੀਂ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਇੱਕ ਅੰਗ ਵਜੋਂ ਕੰਮ ਕਰਦੇ ਹਾਂ। ਅਸੀਂ ਪੂਰੇ ਮਹਾਂਰਾਸ਼ਟਰ ਵਿੱਚ ਚਲਦੀ ਬੁਵਾਬਾਜੀ ਦੇ ਖਿਲਾਫ ਸੰਘਰਸ਼ ਛੇੜਿਆ ਹੋਇਆ ਹੈ। ਅਸੀਂ ਆਪਣੀ ਜਥੇਬੰਦੀ ਦੇ ਬਲਬੂਤੇ ਪਾਖੰਡਾਂ, ਕੌਤਕਾਂ ਤੇ ਅਖੌਤੀ ਬਾਬਿਆਂ ਵੱਲੋਂ ਕੀਤੇ ਜਾਂਦੇ ਕੂੜ-ਪ੍ਰਚਾਰ ਨੂੰ ਰੋਕਦੇ ਹਾਂ।

? ਬੁਵਾਬਾਜੀ ਤੋਂ ਤੁਹਾਡਾ ਕੀ ਭਾਵ ਹੈ।

- ਜਿਹੜੇ ਬਾਬਾ ਲੋਕ ਭੂਤ-ਪ੍ਰੇਤ, ਰੂਹ-ਆਤਮਾ ਦੇ ਨਾਂ ਤੇ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਦੇ ਹਨ, ਮਾਨਸਿਕ ਰੋਗੀਆਂ ਵਿੱਚੋਂ ਭੂਤ ਕੱਢਣ ਦਾ ਪ੍ਰਪੰਚ ਰਚਦੇ ਹਨ ਤੇ ਹਰ ਬਿਮਾਰੀ ਦਾ ਜਾਦੂ-ਟੂਣੇ ਜਾਂ ਹੱਥ-ਹਥੌਲੇ ਤੇ ਮੰਤਰ ਨਾਲ ਇਲਾਜ ਕਰਨ ਦਾ ਪਾਖੰਡ ਕਰਦੇ ਹਨ, ਅਸੀਂ ਇਸਨੂੰ ਬੁਵਾਬਾਜੀ ਬੋਲਦੇ ਹਾਂ।

? ਮਹਾਂਰਾਸ਼ਟਰ ਵਿੱਚ ਬੁਵਾਬਾਜੀ ਕਿਸ ਪੱਧਰ ਤੱਕ ਚੱਲਦੀ ਹੈ।

- ਇਹ ਤਾਂ ਹਰ ਪੱਧਰ ਤੇ ਹੀ ਹੈ। ਪਿੰਡਾਂ ਤੋਂ ਲੈ ਕੇ ਵੱਡੇ ਮਹਾਂਨਗਰਾਂ ਤੱਕ ਅਖੌਤੀ ਬਾਬਿਆਂ ਨੇ ਆਪਣਾ ਜਾਲ ਵਿਛਾਇਆ ਹੋਇਆ ਹੈ।। ਅਸੀਂ ਆਪਣੇ ਪ੍ਰਚਾਰ-ਪ੍ਰਸਾਰ ਤੇ ਪ੍ਰੋਗਰਾਮਾਂ ਨਾਲ ਲੋਕਾਂ ਨੂੰ ਇਸ ਭਰਮ-ਜਾਲ ਤੋਂ ਮੁਕਤ ਕਰਨ ਲਈ ਹਰ ਸੰਭਵ ਯਤਨ ਜੁਟਾ ਰਹੇ ਹਾਂ।

? ਤੁਹਾਡਾ ਕੰਮ ਕਰਨ ਦਾ ਢੰਗ ਕੀ ਹੈ?

- ਜਦ ਸਾਨੂੰ ਇਹ ਜਾਣਕਾਰੀ ਮਿਲੇ ਕਿ ਕਿਸੇ ਪਿੰਡ ਜਾਂ ਸ਼ਹਿਰ 'ਚ ਬੁਵਾਬਾਜੀ ਦਾ ਕੰਮ ਵੱਡੀ ਪੱਧਰ ਤੇ ਹੋ ਰਿਹਾ ਹੈ। ਇਸ ਸਬੰਧੀ ਗਲੀ-ਮੁਹੱਲੇ ਦੇ ਲੋਕ ਜਾਂ ਪੰਚਾਇਤ ਸ਼ਿਕਾਇਤ ਕਰੇ ਤਾਂ ਅਸੀਂ ਉਨ੍ਹਾਂ ਤੋਂ ਸ਼ਿਕਾਇਤ ਲਿਖਵਾ ਕੇ ਮੁਢਲੀ ਪੜਤਾਲ ਲਈ ਆਪਣੇ ਮੈਂਬਰ ਭੇਜਦੇ ਹਾਂ। ਪੂਰੀ ਖੋਜ ਪੜਤਾਲ ਕਰਕੇ ਅਗਲਾ ਪ੍ਰੋਗਰਾਮ ਤੈਅ ਕਰਦੇ ਹਾਂ।। ਚੱਲ ਰਹੇ ਪਾਖੰਡ ਨੂੰ ਰੋਕਣ ਲਈ ਪੁਲਿਸ ਨੂੰ ਲਿਖਤੀ ਸ਼ਿਕਾਇਤ ਕਰਕੇ ਮੈਜਿਕ ਰੈਮਿਡੀ ਐਕਟ ਅਧੀਨ ਕਾਰਵਾਈ ਦੀ ਮੰਗ ਕਰਦੇ ਹਾਂ। ਲੋਕਾਂ ਤੇ ਆਪਣੇ ਵਰਕਰਾਂ ਦੇ ਸਹਿਯੋਗ ਨਾਲ ਅਸੀਂ ਹੁਣ ਤੱਕ ਅਨੇਕਾਂ ਅਖੌਤੀ ਬਾਬਿਆਂ ਨੂੰ ਜੇਲ੍ਹ ਦੀ ਹਵਾ ਖਵਾ ਚੁੱਕੇ ਹਾਂ। ਕਈ ਵਾਰ ਜਦ ਕਦੀ ਸਾਨੂੰ ਕਿਸੇ ਤੋਂ ਅਖੌਤੀ ਬਾਬੇ ਵੱਲੋਂ ਕੀਤੀ ਜਾਂਦੀ ਜ਼ਿਆਦਤੀ ਦੀ ਸ਼ਿਕਾਇਤ ਮਿਲਦੀ ਹੈ ਤਾਂ ਅਸੀਂ ਉਸਦੇ ਖਿਲਾਫ ਵੀ ਕਾਰਵਾਈ ਕਰਦੇ ਹਾਂ। ਸਾਡੇ ਰਾਜ ਦੇ ਪਿੰਡਾਂ 'ਚ ਅਜਿਹਾ ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਅਨਪੜ੍ਹਤਾ ਤੇ ਅਗਿਆਨਤਾ-ਵੱਸ ਲੋਕੀਂ ਅਖੌਤੀ ਬਾਬਿਆਂ ਦੇ ਜਾਲ'ਚ ਫਸ ਜਾਂਦੇ ਹਨ। ਕਈ ਵਾਰ ਅਜਿਹਾ ਹੁੰਦਾ ਹੈ ਕਿ ਉਹ ਪਿੰਡ ਦੇ ਕਿਸੇ ਵਿਅਕਤੀ ਸਿਰ ਝੂਠਾ ਦੋਸ਼ ਲਗਾ ਦਿੰਦੇ ਹਨ ਕਿ ਇਸ ਦੇ 'ਕੁੱਝ ਕਰਵਾਉਣ ਨਾਲ ਹੀ ਤੁਹਾਨੂੰ ਮੁਸੀਬਤ ਮਿਲੀ ਹੈ' ਅਜਿਹੀ ਹਾਲਤ ਵਿੱਚ ਲੋਕੀਂ ਉਸ ਵਿਅਕਤੀ ਦੀ ਬਿਨਾਂ ਪੜਤਾਲ ਕੀਤਿਆਂ ਕੁੱਟ-ਮਾਰ ਕਰਦੇ ਹਨ ਤੇ ਉਸਨੂੰ ਪਿੰਡੋਂ ਕੱਢਣ ਦਾ ਫੈਸਲਾ ਲੈ ਲੈਂਦੇ ਹਨ। ਬੁਵਾਬਾਜੀ ਦਾ ਸ਼ਿਕਾਰ ਬਣੇ ਪੀੜਤ ਵਿਅਕਤੀਆਂ ਦੀ ਮੱਦਦ ਲਈ ਅਸੀਂ ਆਪਣੇ ਵਰਕਰਾਂ ਨਾਲ ਪੰਚਾਇਤ ਪਾਸ ਜਾ ਕੇ, ਸਮਝਾ-ਬੁਝਾ ਕੇ ਮਸਲਾ ਹੱਲ ਕਰਦੇ ਹਾਂ। ਇਸ ਬਾਰੇ ਪੀੜਤ ਵਿਅਕਤੀ ਤੋਂ ਪੁਲਿਸ ਪਾਸ ਸ਼ਿਕਾਇਤ ਵੀ ਕਰਵਾਉਂਦੇ ਹਾਂ।

? ਬੁਵਾਬਾਜੀ ਖਿਲਾਫ ਸੰਘਰਸ਼ ਕਰਦਿਆਂ ਕੋਈ ਸਮੱਸਿਆ।

- ਇਸ ਕਾਰਜ ਵਿੱਚ ਤਾਂ ਚਾਰ-ਚੁਫੇਰੇ ਹੀ ਸਮੱਸਿਆਵਾਂ ਹਨ। ਅਖੌਤੀ ਬਾਬਿਆਂ ਦੇ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ ਹੈ। ਧਰਮ ਦੇ ਨਾਂ ਤੇ ਰਾਜਨੀਤੀ ਕਰਨ ਵਾਲੇ ਸ਼ਿਵ ਸੈਨਾ, ਬਜਰੰਗ ਦਲ ਵਰਗੇ ਸੰਗਠਨ ਲੋਕਾਂ ਨੂੰ ਸਾਡੇ ਖਿਲਾਫ ਭੜਕਾਉਂਦੇ ਹਨ। ਪਰ ਲੋਕਾਂ ਲਈ ਲੋਕਾਂ ਨੂੰ ਨਾਲ ਲੈ ਕੇ ਕੰਮ ਕਰਦਿਆਂ ਅਸੀਂ ਕਦੇ ਮੁਸ਼ਕਲਾਂ ਦੀ ਪਰਵਾਹ ਨਹੀਂ ਕੀਤੀ।

? ਮਹਾਂਰਾਸ਼ਟਰ ਵਿੱਚ ਚਲਦੀ ਬੁਵਾਬਾਜ਼ੀ ਦੇ ਪਾਖੰਡ ਦੀ ਕੋਈ ਉਦਾਹਰਣ।

- ਡੂੰਗਰਪੁਰ ਵਿਖੇ ਇੱਕ ਅਖੌਤੀ ਬਾਬਾ ਰਾਜਸਥਾਨ ਤੋਂ ਆਇਆ ਤੇ ਆਪਣਾ ਡੇਰਾ ਜਮਾ ਬੈਠਾ। ਉਹ ਆਪਣੀ 'ਸ਼ਕਤੀ' ਨਾਲ ਹਰ ਬਿਮਾਰੀ ਦਾ ਇਲਾਜ ਕਰਨ ਦਾ ਦਾਅਵਾ ਕਰਦਾ ਸੀ। ਉਸਨੇ ਆਪਣਾ ਧੰਦਾ ਫੈਲਾਉਣ ਲਈ ਪੈਂਫਲਿਟ ਛਪਵਾ ਕੇ ਵੰਡੇ। ਅਗਿਆਨੀ ਲੋਕਾਂ ਦਾ ਤਾਂਤਾਂ ਲੱਗ ਗਿਆ। ਅਸੀਂ ਉਸਦੇ ਪਾਖੰਡ ਦਾ ਵਿਰੋਧ ਕੀਤਾ। ਜ਼ਿਲਾ ਕੁਲੈਕਟਰ ਪਾਸ ਉਸਦੀ ਸ਼ਿਕਾਇਤ ਕੀਤੀ। ਅਸੀਂ ਉਸਦੀ ਪੜਤਾਲ ਲਈ ਗਏ ਤਾਂ ਪੁਲਿਸ ਨੇ ਸਾਨੂੰ ਰੋਕਿਆ। ਮਸਲਾ ਵਧਣ ਤੇ ਜ਼ਿਲਾ ਕੁਲੈਕਟਰ ਨੇ ਸਾਨੂੰ, ਸਿਵਲ ਸਰਜਨ ਤੇ ਪੁਲਿਸ ਨੂੰ ਬੁਲਾਇਆ।

ਪੁਲਿਸ ਦਾ ਕਹਿਣਾ ਸੀ ਕਿ ਬਾਬਾ ਧਰਮ ਦਾ ਕੰਮ ਕਰ ਰਿਹਾ ਹੈ। ਉਹ ਦੁਆ ਨਾਲ ਮਰੀਜ਼ਾਂ ਨੂੰ ਠੀਕ ਕਰ ਰਿਹਾ ਹੈ। ਅਸੀਂ ਕੁਲੈਕਟਰ ਕੋਲ ਆਪਣਾ ਪੱਖ ਰੱਖਦਿਆਂ ਦੱਸਿਆ ਕਿ ਦੁਆ ਨਾਲ ਬਿਮਾਰੀਆਂ ਠੀਕ ਕਰਨ ਦਾ ਦਾਅਵਾ ਕਰਨਾ ਸੰਵਿਧਾਨਕ ਨਿਯਮਾਂ ਦੀ ਉਲੰਘਣਾ ਹੈ। ਉਹ ਧਾਗੇ-ਤਵੀਤਾਂ ਨਾਲ ਲੋਕਾਂ ਨੂੰ ਗੁੰਮਰਾਹ ਕਰਕੇ ਠੱਗ ਰਿਹਾ ਹੈ। ਪੁਲਿਸ ਉਸਦੇ ਹੱਕ ਵਿੱਚ ਡਟੀ ਹੋਈ ਸੀ। ਉਸਦਾ ਕਹਿਣਾ ਸੀ ਕਿ ਦੁਆ ਦੇ ਨਾਲ ਨਾਲ ਦਵਾਈ ਵੀ ਦਿੰਦਾ ਹੈ। ਉਸ ਕੋਲ ਇਲਾਜ ਕਰਨ ਦੀ ਸਰਕਾਰੀ ਡਿਗਰੀ ਵੀ ਹੈ। ਅਸੀਂ ਸਿਵਲ ਸਰਜਨ ਤੇ ਕੁਲੈਕਟਰ ਤੋਂ ਉਸਦੇ ਖਿਲਾਫ ਰੈਮਿਡੀ ਐਕਟ ਅਧੀਨ ਕਾਰਵਾਈ ਕਰਨ ਦੀ ਮੰਗ ਕੀਤੀ। ਕੁਲੈਕਟਰ ਨੇ ਕੁਝ ਘੰਟਿਆਂ ਵਿੱਚ ਹੀ ਉਸ ਬਾਬੇ ਦਾ ਡੇਰਾ ਉਥੋਂ ਚੁਕਵਾ ਦਿੱਤਾ ਪਰ ਸਰਕਾਰ ਦੇ ਸਥਾਨਕ ਵਿਧਾਇਕ ਨੇ ਉਸਦੇ ਖਿਲਾਫ ਪੁਲਿਸ ਪਾਸ ਮੈਜਿਕ ਰੈਮਿਡੀ ਐਕਟ ਅਧੀਨ ਪਰਚਾ ਦਰਜ ਨਹੀਂ ਹੋਣ ਦਿੱਤਾ।

? ਤੁਹਾਡੇ ਰਾਜ 'ਚ ਬੁਵਾਬਾਜੀ ਦਾ ਕੋਈ ਹੋਰ ਰੂਪ।

- ਸਾਡੇ ਭਾਨਾਮਤੀ ਦੇ ਕੇਸ ਅਕਸਰ ਹੀ ਵੇਖਣ ਨੂੰ ਮਿਲਦੇ ਹਨ। ਜਦ ਲੋਕ ਆਪਣੀਆਂ ਮੁਸ਼ਕਲਾਂ ਦਾ ਹੱਲ ਨਹੀਂ ਕਰ ਸਕਦੇ ਤਾਂ ਭੂਤ-ਪ੍ਰੇਤ ਦੇ ਚੱਕਰਾਂ ਵਿੱਚ ਫਸ ਜਾਂਦੇ ਹਨ। ਪਿੰਡਾਂ ਵਿੱਚ ਅਗਿਆਨਤਾ ਕਰਕੇ ਦੁੱਖ-ਕਲੇਸ਼ ਕਰਕੇ ਔਰਤਾਂ ਨੂੰ ਅਕਸਰ ਹੀ ਭਾਨਾਮਤੀ ਆਉਂਦੀ ਹੈ।

? ਭਾਨਾਮਤੀ ਤੋਂ ਤੁਹਾਡਾ ਕੀ ਭਾਵ ਹੈ।

- ਇਸ ਦਾ ਮਤਲਬ ਹੈ ਕਿ ਜਦ ਕਿਸੇ ਆਦਮੀ ਜਾਂ ਔਰਤ ਨੂੰ ਭੂਤ-ਪ੍ਰੇਤ ਜਾਂ ਰੂਹ-ਆਤਮਾ ਦੀ ਅਖੌਤੀ ਕਸਰ ਹੋਵੇ। ਉਹ ਸਿਰ ਮਾਰੇ ਤੇ ਮਰ ਚੁੱਕੇ ਆਪਣੇ ਸਨੇਹੀ, ਰਿਸ਼ਤੇਦਾਰ ਦੀ ਆਵਾਜ਼ 'ਚ ਬੋਲੇ। ਬੁਵਾਬਾਜੀ ਕਰਨ ਵਾਲੇ ਬਾਬੇ ਲੋਕ ਅਕਸਰ ਹੀ ਅਜਿਹਾ ਪਾਖੰਡ ਕਰਦੇ ਹਨ।

? ਤੁਸੀਂ ਭਾਨਾਮਤੀ ਰੋਕਣ ਲਈ ਕੀ ਕਰਦੇ ਹੋ।

- ਅਜਿਹੇ ਕੇਸਾਂ 'ਚ ਅਸੀਂ ਜਾਂਚ ਪੜਤਾਲ ਕਰਕੇ ਯੋਗ ਸੁਝਾਅ ਦੇ ਕੇ ਮਸਲੇ ਹੱਲ ਕਰਦੇ ਹਾਂ। ਜਦ ਕੋਈ ਬਾਬਾ ਲੋਕ ਭਾਨਾਮਤੀ ਦਾ ਪਾਖੰਡ ਕਰੇ ਤਾਂ ਅਸੀਂ ਉਸ ਦਾ ਪਰਦਾਫਾਸ਼ ਕਰਦੇ ਹਾਂ। ਉਂਝ ਭਾਨਾਮਤੀ ਦੇ ਕੇਸ ਹੱਲ ਕਰਨ ਲਈ ਸਾਡੇ ਪਾਸ ਕੋਈ ਨਿਸ਼ਚਿਤ ਕੇਂਦਰ ਨਹੀਂ ਹਨ। ਅਸੀਂ ਲੋਕਾਂ ਦੇ ਘਰ ਜਾਂ ਸੰਮਤੀ ਦੇ ਦਫਤਰਾਂ ਨੂੰ ਹੀ ਇਸ ਕੰਮ ਲਈ ਵਰਤਦੇ ਹਾਂ।

? ਬੁਵਾਬਾਜੀ ਖਿਲਾਫ ਤੁਹਾਡੇ ਸੰਘਰਸ਼ ਦੀ ਕੋਈ ਵਿਸ਼ੇਸ਼ ਘਟਨਾ।

- ਸੱਤਿਆ ਸਾਈਂ ਬਾਬੇ ਦੇ ਪਾਖੰਡ ਨੂੰ ਆਪਾਂ ਸਾਰੇ ਜਾਣਦੇ ਹਾਂ। ਉਸਦੇ ਰਾਜਨੀਤੀ ਨਾਲ ਜੁੜੇ ਹੋਏ ਉੱਤਮ ਰਾਵ ਨਾਂ ਦੇ ਇੱਕ ਸ਼ਰਧਾਲੂ ਨੇ ਚਾਕੁਰ ਕਸਬੇ 'ਚ ਆਪਣੇ ਖੇਤ ਵਿੱਚ ਹੀ ਉਸਦਾ ਮੰਦਰ ਬਣਾਉਣਾ ਸ਼ੁਰੂ ਕੀਤਾ। ਮੰਦਰ ਦੇ ਟਰਸਟ ਵਿੱਚ ਉਸਨੇ ਰਾਜ ਵਿਧਾਨ ਸਭਾ ਦੇ ਸਪੀਕਰ ਸ਼ਿਵ ਰਾਜ ਪਾਟਿਲ ਦੇ ਲੜਕੇ ਨੂੰ ਮੈਂਬਰ ਵਜੋਂ ਲਿਆ। ਮੰਦਰ ਤੇ ਉਸਨੇ 10 ਕਰੋੜ ਰੁਪਿਆ ਖਰਚਿਆ ਤੇ ਫਿਰ ਉੱਥੇ ਬਾਬੇ ਦੀ ਮੂਰਤੀ ਸਥਾਪਿਤ ਕਰਨ ਦਾ ਐਲਾਨ ਕੀਤਾ। ਅਸੀਂ ਜ਼ਿੰਦਾ ਆਦਮੀ ਦੀ ਮੂਰਤੀ ਸਥਾਪਿਤ ਕਰਨ ਦਾ ਵਿਰੋਧ ਕੀਤਾ ਤੇ ਆਖਿਆ ਕਿ ਇਹ ਪੈਸਾ ਸਥਾਨਕ ਸਮੱਸਿਆਵਾਂ ਦੇ ਹੱਲ ਲਈ ਲੱਗਣਾ ਚਾਹੀਦਾ ਹੈ। ਇੰਡੀਆ ਟੂਡੇ 'ਚ ਛਪੀ ਰਿਪੋਰਟ ਦੇ ਆਧਾਰ 'ਤੇ ਅਸੀਂ ਪੈਂਫਲਿਟ ਛਾਪਿਆ। ਲੋਕਾਂ ਨੇ ਸਾਡਾ ਸਾਥ ਦਿੱਤਾ ਪਰ ਭਾਜਪਾ, ਸ਼ਿਵ ਸੈਨਾ ਤੇ ਬਜਰੰਗ ਦਲ ਨੇ ਮੰਦਰ ਮੂਵਮੈਂਟ ਦਾ ਸਾਥ ਦਿੱਤਾ। ਸਾਡੇ ਵਿਰੋਧ ਦੇ ਸਿੱਟੇ ਵਜੋਂ ਸਿਆਸੀ ਦਬਾਅ ਅਧੀਨ ਪੁਲਿਸ ਨੇ ਸਾਡੇ ਖਿਲਾਫ ਕਾਰਵਾਈ ਕੀਤੀ। ਵਿਰੋਧੀਆਂ ਨੇ ਸਾਡਾ ਸੰਘਰਸ਼ ਰੋਕਣ ਲਈ ਘਟੀਆ ਹਥਕੰਡੇ ਅਪਣਾਏ। ਮੈਂ ਜਿਸ ਕਾਲਿਜ 'ਚ ਬਤੌਰ ਸੁਪਰਡੈਂਟ ਕੰਮ ਕਰਦਾ ਹਾਂ ਉਸਦੀ ਪ੍ਰਬੰਧਕੀ ਕਮੇਟੀ ਕੋਲ ਮੇਰੀ ਸ਼ਿਕਾਇਤ ਕੀਤੀ। ਵਕੀਲ ਰਾਹੀਂ ਮੈਨੂੰ ਨੋਟਿਸ ਭੇਜੇ ਤੇ ਫੌਜਦਾਰੀ ਮੁਕੱਦਮਾ ਕਰਨ ਦਾ ਡਰਾਵਾ ਦਿੱਤਾ। ਫੋਨ ਰਾਹੀਂ ਧਮਕੀਆਂ ਵੀ ਦਿੱਤੀਆਂ। ਸਾਨੂੰ ਸਪੈਸ਼ਲ ਗੱਡੀ ਭੇਜ ਕੇ ਪਾਟਿਲ ਦੀ ਕੋਠੀ ਆਉਣ ਲਈ ਬੁਲਾਵਾ ਭੇਜਿਆ ਪਰ ਅਸੀਂ ਇਹ ਆਖ ਕੇ ਇਨਕਾਰ ਕੀਤਾ ਕਿ ਮਸਲੇ ਸਬੰਧੀ ਚਰਚਾ ਸਟੇਜ ਜਾਂ ਕਿਸੇ ਸੈਮੀਨਾਰ ਵਿੱਚ ਹੀ ਕਰਾਂਗੇ। ਸਾਈਂ ਬਾਬੇ ਦੇ ਉਦਘਾਟਨ ਤੋਂ ਪਹਿਲਾਂ ਅਸੀਂ ਇੱਕ ਵਿਸ਼ਾਲ ਰੈਲੀ ਕੀਤੀ। ਇੱਕ ਤੱਕੜੀ ਬਣਾ ਕੇ ਉਸਦੇ ਇੱਕ ਪੱਲੜੇ 'ਚ ਸਾਈਂ ਬਾਬੇ ਤੇ ਦੂਸਰੇ ਪੱਲੜੇ 'ਚ ਸ਼ਾਹੂ ਜੀ ਮਹਾਰਾਜ, ਮਹਾਤਮਾ ਫੂਲੇ, ਡਾ.ਅੰਬੇਡਕਰ ਤੇ ਡਾਡਗੇ ਬਾਬਾ ਵਰਗੇ ਸੁਧਾਰਕ ਵਿਖਾਏ। ਤੱਕੜੀ ਨੂੰ ਸਿਆਸਤ ਦੇ ਪ੍ਰਤੀਕ ਵਜੋਂ ਸ਼ਿਵ ਰਾਜ ਪਾਟਿਲ ਦੇ ਹੱਥਾਂ 'ਚ ਫੜਾਇਆ ਗਿਆ। ਜਿਸ ਦਿਨ ਉਦਘਾਟਨ ਸੀ ਉਸਤੋਂ ਇੱਕ ਦਿਨ ਪਹਿਲਾਂ ਸਾਡਾ ਪ੍ਰਦਰਸ਼ਨ ਰੋਕਣ ਲਈ ਪੁਲਿਸ ਨੇ ਸਾਨੂੰ ਵਰਕਰਾਂ ਸਮੇਤ ਥਾਣੇ ਬੰਦ ਕਰ ਦਿੱਤਾ। ਮੰਦਰ ਦਾ ਉਦਘਾਟਨ ਹੋਇਆ। ਸਾਈਂ ਬਾਬੇ ਨਾਲ ਰਾਜ ਦਾ ਮੁੱਖ ਮੰਤਰੀ ਵੀ ਆਇਆ ਪਰ ਸਾਡੇ ਵਿਰੋਧ ਕਰਕੇ ਮੂਰਤੀ ਸਥਾਪਿਤ ਨਾ ਹੋ ਸਕੀ। ਸਾਡੇ ਸੰਘਰਸ਼ ਦੇ ਸਿੱਟੇ ਵਜੋਂ ਲੋਕਾਂ 'ਚ ਚੇਤਨਾ ਦਾ ਪਾਸਾਰ ਹੋਇਆ ਤੇ ਸਾਈਂ ਬਾਬੇ ਦੇ ਮੰਦਰ ਦੀ ਮਾਨਤਾ ਘਟ ਗਈ।

? ਬੁਵਾਬਾਜੀ ਖਿਲਾਫ ਸੰਘਰਸ਼ ਕਰਕੇ ਕੀ ਤੁਸੀਂ ਅਖੌਤੀ ਬਾਬਿਆਂ ਦਾ ਧੰਦਾ ਬੰਦ ਕਰਵਾਉਣਾ ਚਾਹੁੰਦੇ ਹੋ ਜਾਂ ਕੋਈ ਹੋਰ ਮੰਤਵ ਹੈ।

- ਸਾਡਾ ਸੰਘਰਸ਼ ਸਮਾਜ 'ਚ ਫੈਲੇ ਭਰਮ-ਭੁਲੇਖਿਆਂ ਤੇ ਅਖੌਤੀ ਬਾਬਿਆਂ ਦੇ ਦੰਭ ਦੀ ਅਸਲੀਅਤ ਦਰਸਾਉਣ ਲਈ ਹੈ। ਅਸੀਂ ਸੈਂਕੜੇ ਬਾਬਿਆਂ ਦੇ ਪਾਖੰਡ ਨੰਗੇ ਕੀਤੇ ਹਨ ਪਰ ਉਹ ਸਾਥੋਂ ਇੱਕ ਥਾਂ ਤੋਂ ਹਾਰ ਖਾ ਕੇ ਕਿਤੇ ਹੋਰ ਦੂਰ ਜਾ ਕੇ ਮੁੜ ਡੇਰਾ ਜਮਾ ਲੈਂਦੇ ਹਨ। ਇਸ ਲਈ ਸਾਡੀ ਸਮਝ ਅਨੁਸਾਰ ਇਹ ਗੱਲ ਲੋਕਾਂ ਦੀ ਚੇਤਨਾ ਦੇ ਪੱਧਰ ਨਾਲ ਜੁੜੀ ਹੋਈ ਹੈ। ਸਾਡੇ ਸੰਘਰਸ਼ ਦਾ ਅਸਲ ਮਕਸਦ ਇਹੋ ਹੈ ਕਿ ਲੋਕਾਂ 'ਚ ਚੇਤਨਾ ਦਾ ਪਾਸਾਰ ਕਰਕੇ ਸਮਾਜ ਨੂੰ ਸਹੀ ਸੇਧ ਦਿੱਤੀ ਜਾਵੇ।

? ਤੁਹਾਡੀ ਸਿਆਸਤ ਕੀ ਹੈ।

- ਲੋਕਾਂ ਨੂੰ ਚੇਤੰਨ ਕਰਨਾ ਤੇ ਵਿਗਿਆਨਕ ਸੋਚ ਨਾਲ ਜੋੜਨਾ ਹੀ ਸਾਡੀ ਸਿਆਸਤ ਹੈ। ਉਂਝ ਰਾਜ ਦੀ ਸਥਾਨਕ ਸਿਆਸਤ ਨਾਲ ਸਾਡਾ ਕੋਈ ਸਬੰਧ ਨਹੀਂ। ਚੋਣਾਂ ਵਿੱਚ ਅਸੀਂ ਕਿਸੇ ਸਿਆਸੀ ਪਾਰਟੀ ਨਾਲ ਨਹੀਂ ਖੜ੍ਹਦੇ ਤੇ ਨਾ ਹੀ ਕਿਸੇ ਲਈ ਪ੍ਰਚਾਰ ਕਰਦੇ ਹਾਂ। ਅਸੀਂ ਪਰਿਵਰਤਨਵਾਦੀ ਵਿਚਾਰ ਰੱਖਦੇ ਹਾਂ।

? ਤੁਸੀਂ ਆਪਣੇ ਸੰਘਰਸ਼ ਦਾ ਲੋਕਾਂ 'ਚੋਂ ਕੀ ਪ੍ਰਭਾਵ ਨੋਟ ਕਰਦੇ ਹੋ।

- ਸਾਡਾ ਕਾਰਜ ਏਨਾ ਅਸਾਨ ਤੇ ਤੁਰਤ-ਫੁਰਤ ਵਾਲਾ ਨਹੀਂ ਹੈ। ਸਾਨੂੰ ਇਸ ਗੱਲ ਦਾ ਅਹਿਸਾਸ ਹੈ, ਇਸ ਲਈ ਸਮਾਜ ਨੂੰ ਸੱਚ ਤੋਂ

ਬਾਕੀ ਸਫਾ 15 'ਤੇ



ਯੇ ਦਿਲ ਮਾਂਗੇ More

# ਯੇਹ ਦਿਲ ਮਾਂਗੇ ਪਿਊਰ

ਯੇ ਦਿਲ ਮਾਂਗੇ No More

ਇਹ ਕੋਈ ਵੱਡੀ ਰਾਜਨੀਤਕ ਤਬਦੀਲੀ ਨਹੀਂ ਸੀ, ਨਾ ਹੀ ਕੋਈ ਸਮਾਜਿਕ ਉਥਲ ਪੁਥਲ ਸੀ, ਕੋਈ ਵੱਡਾ ਵਿਗਿਆਨਕ ਕਾਰਨਾਮਾ ਵੀ ਨਹੀਂ ਸੀ ਅਤੇ ਨਾ ਹੀ ਆਰਥਿਕ ਖੇਤਰ ਵਿੱਚ ਕੋਈ ਮਾਅਰਕਾ ਵੱਜਿਆ ਸੀ ਪਰ ਭਾਰਤੀ ਮੱਧ ਵਰਗ ਦੀ ਅਕਲ ਟਿਕਾਣੇ ਲਿਆਉਣ ਲਈ ਇਹ ਬਹੁਤ ਕਾਰਗਰ ਘਟਨਾ ਸੀ। ਬੱਸ ਇੱਕ ਰਿਪੋਰਟ ਸੀ ਅਤੇ ਦਿੱਲੀ ਵਿਖੇ ਹੋਈ ਇੱਕ ਪ੍ਰੈਸ ਕਾਨਫਰੰਸ ਸੀ ਜਿਸਨੇ ਭਾਰਤੀਆਂ ਦੇ ਦਿਲੋ ਦਿਮਾਗ਼ ਉਤੇ ਛਾਏ ਕੋਕਾ ਕੋਲਾ ਅਤੇ ਪੈਪਸੀ ਕੰਪਨੀਆਂ ਦੇ ਕੋਲਡ ਡਰਿੰਕਸ ਦੀ ਫੂਕ ਕੱਢ ਕੇ ਰੱਖ ਦਿੱਤੀ। ਇਸ ਘਟਨਾ ਨੇ ਬਹੁਤ ਸਾਰੇ ਹਾਂ ਪੱਖੀ ਅਸਰ ਪਾਏ ਹਨ ਅਤੇ ਹੋਰ ਪੈ ਸਕਦੇ ਹਨ।

**ਪ੍ਰਸਿੱਧ ਬਰਾਂਡਾਂ ਵਿੱਚ ਕੀਟਨਾਸ਼ਕਾਂ ਦੀ ਮਾਤਰਾ**

**ਅਮਰੀਕਾ ਵਿੱਚ : ਜ਼ੀਰੋ ਫੀਸਦੀ**

**ਭਾਰਤ ਵਿੱਚ : 11 ਤੋਂ 70 ਗੁਣਾਂ**

**(ਯੌਰਪੀ ਇਕਨਾਮਿਕ ਕਮਿਸ਼ਨ ਨਿਰਧਾਰਤ ਸੀਮਾਵਾਂ ਅਨੁਸਾਰ)**

| | |
|---|---|
| ਮਿਰਿੰਡਾ ਲੈਮਨ : 70 ਗੁਣਾਂ | ਸੈਵਨ ਅੱਪ : 33 ਗੁਣਾਂ |
| ਕੋਕ : 45 ਗੁਣਾਂ | ਲਿਮਕਾ : 30 ਗੁਣਾਂ |
| ਫੈਂਟਾ : 43 ਗੁਣਾਂ | ਨੀਲਾ ਪੈਪਸੀ : 29 ਗੁਣਾਂ |
| ਪੈਪਸੀ : 37 ਗੁਣਾਂ | ਥਮਜ਼ ਅੱਪ : 22 ਗੁਣਾਂ |

ਜਿਵੇਂ ਕਿ ਬਹੁਤੇ ਪਾਠਕ ਜਾਣਦੇ ਹੀ ਹਨ, 5 ਅਗਸਤ ਨੂੰ ਦਿੱਲੀ ਦੀ ਇੱਕ ਸਮਾਜ ਸੇਵੀ ਸੰਸਥਾ ਸੈਂਟਰ ਫਾਰ ਸਾਇੰਸ ਐਂਡ ਐਨਵਾਇਰਮੈਂਟ (ਸੰਖੇਪ ਵਿੱਚ C.S.E.) ਨੇ ਦਿੱਲੀ ਵਿਖੇ ਇੱਕ ਪ੍ਰੈਸ ਕਾਨਫਰੰਸ ਕਰਕੇ ਇਨ੍ਹਾਂ ਕੰਪਨੀਆਂ ਦੇ ਕੋਲਡ ਡਰਿੰਕਸ ਬਾਰੇ ਇੱਕ ਰਿਪੋਰਟ ਜਾਰੀ ਕੀਤੀ ਜਿਸ ਵਿੱਚ ਸਪਸ਼ਟ ਕੀਤਾ ਗਿਆ ਸੀ ਕਿ ਇਨ੍ਹਾਂ ਬੋਤਲਾਂ ਵਿੱਚ ਕੀੜੇਮਾਰ ਦਵਾਈਆਂ ਅਤੇ ਹੋਰ ਜਹਿਰੀਲੇ ਤੱਤਾਂ ਦੀ ਮਾਤਰਾ ਸੁਰਖਿਅਤ ਹੱਦ ਤੋਂ ਪੈਂਤੀ-ਚਾਲੀ ਅਤੇ ਕੁਝ ਕੇਸਾਂ ਵਿੱਚ ਸੱਤਰ ਗੁਣਾਂ ਤੱਕ ਵੱਧ ਹੈ। ਇਹ ਖ਼ਬਰ ਟੈਲੀਵੀਜ਼ਨ ਰਾਹੀਂ ਉਸੇ ਦਿਨ ਅਤੇ ਅਖਬਾਰਾਂ ਰਾਹੀਂ ਅਗਲੇ ਦਿਨ ਭਾਰਤ ਦੇ ਕੋਨੇ ਕੋਨੇ ਵਿੱਚ ਫੈਲ ਗਈ। ਬੇਥਾਹ ਇਸ਼ਤਿਹਾਰਬਾਜੀ ਰਾਹੀਂ ਸੁੰਨ ਕੀਤੇ ਦਿਮਾਗਾਂ ਅੱਗੋਂ ਜਿਵੇਂ ਇੱਕਦਮ ਪਰਦਾ ਚੁੱਕਿਆ ਗਿਆ ਹੋਵੇ। ਇਕੋ ਦਮ ਇਸਦੀ ਵਿਕਰੀ ਅੱਧੀ ਤੋਂ ਵੀ ਘੱਟ ਰਹਿ ਗਈ, ਲੋਕੀਂ ਬੋਤਲਾਂ ਦੇ ਭਰੇ ਕਰੇਟ ਘਰੋਂ ਚੁਕਵਾਉਣ ਲੱਗੇ, ਮਾਣ ਨਾਲ ਪੇਸ਼ ਕੀਤੇ ਜਾਣ ਵਾਲੇ ਕੋਲਡ ਡਰਿੰਕਸ ਸ਼ਰਮ ਦਾ ਕਾਰਣ ਬਣ ਗਏ, ਲੋਕੀਂ ਸਕੰਜਵੀ, ਲੱਸੀ, ਦੁੱਧ, ਜੂਸ ਵੱਲ ਮੁੜਨ ਲੱਗੇ। ਪਾਣੀ ਵਿੱਚ 12 ਆਨਿਆਂ ਦਾ ਸਾਮਾਨ ਪਾਕੇ 12 ਰੁਪਏ ਵਿੱਚ ਵੇਚਣ ਵਾਲੀਆਂ ਕੰਪਨੀਆਂ ਦੇ ਹੋਸ਼ ਉੱਡ ਗਏ।

**ਜ਼ਹਿਰਾਂ ਜੋ ਪਾਈਆਂ ਗਈਆਂ :**

*ਡੀ. ਡੀ. ਟੀ., ਮੈਲਾਥੀਨ, ਲਿੰਡੇਨ ਅਤੇ ਕਲੋਰੋਪਾਈਰੀਫਾਸ ਆਦਿ*

**ਉਕਤ ਜ਼ਹਿਰਾਂ ਦਾ ਅਸਰ :**

*ਡੀ. ਡੀ. ਟੀ. : ਕੈਂਸਰ ਦੀ ਜੜ੍ਹ, ਤੰਤੂ ਪ੍ਰਬੰਧ ਨੂੰ ਨਕਾਰਾ ਕਰੇ*

*ਲਿੰਡੇਨ : ਪ੍ਰਜਨਨ ਕਿਰਿਆ ਨੂੰ ਨੁਕਸਾਨ, ਕੈਂਸਰ*

*ਕਲੋਰੋਪਾਈਰੀਫਾਸ : ਨਮੂਨੀਆ, ਲਕਵਾ, ਸਾਹ ਰੋਗ, ਭਰੂਣ ਵਿੱਚ ਵਿਗਾੜ*

*ਮੈਲਾਥੀਨ : ਹੱਡੀਆਂ ਦੇ ਰੋਗ, ਨਰਵ ਤੰਤੂਆਂ ਲਈ ਘਾਤਕ*

**ਟੈਸਟ ਕਰਤਾ :**

*ਡਾ. ਐਚ. ਬੀ. ਮਾਥਰ, ਡਾ. ਸਪਨਾ ਜੋਹਨਸਨ, ਸ੍ਰੀ ਅਵਿਨਾਸ਼ ਕੁਮਾਰ*

ਇਸਦੇ ਲਈ ਸਭ ਤੋਂ ਪਹਿਲੇ ਨੰਬਰ ਤੇ ਪ੍ਰਸੰਸਾ ਕਰਨੀ ਬਣਦੀ ਹੈ ਉਸ ਸੰਸਥਾ C.S.E. ਦੀ ਜਿਸਨੇ ਇਨ੍ਹਾਂ ਦੀ ਅਸਲੀਅਤ ਨੂੰ ਵਿਗਿਆਨਕ ਤਰੀਕੇ ਨਾਲ ਪਰਖ ਕੇ ਸੱਚ ਨੂੰ ਸਾਰੇ ਦੇਸ਼ ਵਾਸੀਆਂ ਸਾਹਮਣੇ ਰੱਖਿਆ। ਸੰਸਥਾ ਦੇ ਹੱਥ ਇਨ੍ਹਾਂ ਦੈਂਤ-ਆਕਾਰੀ ਕੰਪਨੀਆਂ ਦਾ ਬਹੁਤ ਵੱਡਾ ਭੇਦ ਜਾਂ ਕਹਿ ਲਵੋ ਕਮਜੋਰੀ ਹੱਥ ਆਈ ਸੀ। ਅਸੀਂ ਸ਼ਾਬਾਸ਼ ਦਿੰਦੇ ਹਾਂ C.S.E. ਦੀ ਸਮੁੱਚੀ ਟੀਮ ਨੂੰ ਜਿਸਨੇ ਕਿਸੇ ਲਾਲਚ ਵੱਸ ਪੈਕੇ ਇਹ ਰਿਪੋਰਟ ਦਬਾਉਣ ਜਾਂ ਇਸਨੂੰ ਬਦਲਣ ਦੀ ਕੋਸ਼ਿਸ ਨਹੀਂ ਕੀਤੀ। ਨਹੀਂ ਤਾਂ ਜਿਹੜੀਆਂ ਕੰਪਨੀਆਂ ਫਿਲਮੀ ਅਤੇ ਕ੍ਰਿਕਟ ਸਿਤਾਰਿਆਂ ਨੂੰ ਕਰੋੜ ਕਰੋੜ ਰੁਪਏ ਦਿੰਦੀਆਂ ਹਨ ਉਨ੍ਹਾਂ ਲਈ ਇਸ ਸੰਸਥਾ ਦੇ ਮੈਂਬਰਾਂ ਨੂੰ 40-50 ਲੱਖ ਜਾਂ ਵੱਧ ਰਕਮ ਦੇਣੀ ਕੋਈ ਔਖੀ ਗੱਲ ਨਹੀਂ ਸੀ। ਪਰ ਸਮੁੱਚੀ ਟੀਮ ਨੇ ਪ੍ਰੈਸ ਕਾਨਫਰੰਸ ਤੋਂ ਪਹਿਲਾਂ ਇਸਦੀ ਕਿਸੇ ਨੂੰ ਭਿਣਕ ਹੀ ਨਹੀਂ ਪੈਣ ਦਿੱਤੀ। ਸਲਾਮ ਕਰਨਾ ਬਣਦਾ ਹੈ ਇਸ ਸੰਸਥਾ ਦੀ ਡਾਇਰੈਕਟਰ ਸਾਂਵਲੀ ਜਿਹੀ ਕੁੜੀ ਸੁਨੀਤਾ ਨਰਾਇਣ ਅਤੇ ਉਸਦੇ ਸਾਥੀਆਂ ਨੂੰ ਜਿੰਨ੍ਹਾਂ ਦੀ ਇਕੋ ਸੱਟ ਨੇ ਕਹਿੰਦੇ ਕਹਾਉਂਦੇ ਹਸੀਨ ਸਿਤਾਰਿਆਂ ਅਮਿਤਾਭ ਬਚਨ, ਸਚਿਨ ਤੈਂਦੂਲਕਰ, ਅਮੀਰ ਖਾਨ, ਐਸ਼ਵਰਿਆ ਰਾਏ ਅਤੇ ਵਿਵੇਕ ਉਬਰਾਏ ਵਰਗਿਆਂ ਦੇ ਕਈ ਸਾਲਾਂ ਦੇ ਪ੍ਰਚਾਰ ਨੂੰ ਮਿੱਟੀ ਕਰਕੇ ਰੱਖ ਦਿੱਤਾ। ਇਕੋ ਰਾਤ ਵਿੱਚ 'ਯੇਹ ਦਿਲ ਮਾਂਗੇ more,' 'ਯੇਹ ਦਿਲ ਮਾਂਗੇ pure' ਵਿੱਚ ਬਦਲ ਗਿਆ। ਹੀਰੋ ਜੀਰੋ ਹੋ ਗਏ।

ਇਹ ਘਟਨਾ ਮਹੱਤਵਪੂਰਨ ਹੈ ਕਿਉਂਕਿ - -

ਪਹਿਲੀ ਗੱਲ ਕੋਕਾ ਕੋਲਾ ਜਾਂ ਪੈਪਸੀ ਆਦਿ ਕੇਵਲ ਪੀਣ ਪਦਾਰਥ ਹੀ ਨਹੀਂ ਸਨ ਸਗੋਂ ਇੱਕ ਸਭਿਆਚਾਰਕ ਅਤੇ

ਆਰਥਿਕ ਵਰਤਾਰਾ ਬਣ ਗਏ ਸਨ। ਇਹ ਮਿਸਾਲ ਸਨ ਕਿ ਕਿਵੇਂ ਇਸ਼ਤਿਹਾਰਬਾਜੀ ਅਤੇ ਮੀਡੀਏ ਦੀ ਵਰਤੋਂ ਰਾਹੀਂ ਬਹੁ-ਕੌਮੀ ਕਾਰਪੋਰੇਸ਼ਨਾਂ ਲੋਕਾਂ ਦੇ ਸੁਹਜ ਸੁਆਦ ਤੱਕ ਬਦਲ ਦਿੰਦੀਆਂ ਹਨ। ਕਿਵੇਂ ਖਾਣ ਪੀਣ ਦੀਆਂ ਚੀਜਾਂ ਨੂੰ ਵੀ ਸਟੇਟਸ ਸਿੰਬਲਾਂ ਵਿੱਚ ਬਦਲ ਦਿੱਤਾ ਜਾਂਦਾ ਹੈ। ਮੱਧ-ਵਰਗੀ ਪਰਿਵਾਰ ਕਿਸੇ ਮਹਿਮਾਨ ਨੂੰ ਨਿੰਬੂ ਦੀ ਸਕੰਜਵੀ ਜਾਂ ਸ਼ਰਬਤ ਦੇਣ ਵਿੱਚ ਵੀ ਸੰਗ ਮਹਿਸੂਸ ਕਰਦਾ ਸੀ, (ਸੱਤੂ ਜਾਂ ਲੱਸੀ ਤਾਂ ਦੂਰ ਦੀ ਗੱਲ ਹੈ) ਕਿ ਕਿਤੇ ਮਹਿਮਾਨ ਉਨ੍ਹਾਂ ਨੂੰ ਕੰਜੂਸ ਜਾਂ ਨੀਵੇਂ ਮਿਆਰ ਦੇ ਵਿਅਕਤੀ ਨਾ ਸਮਝ ਲਵੇ। ਕਿਹਾ ਜਾ ਸਕਦਾ ਹੈ ਕਿ ਇਹ ਵਰਤਾਰਾ ਮੱਧ ਵਰਗ ਤੱਕ ਹੀ ਸੀਮਤ ਸੀ ਪਰ ਭਾਰਤ ਦਾ ਮੱਧ ਵਰਗ ਕੋਈ ਛੋਟੀ ਤਾਕਤ ਨਹੀਂ, ਇਸਦੀ ਗਿਣਤੀ ਯੌਰਪ ਦੇ ਬਹੁਤੇ ਦੇਸ਼ਾਂ ਨਾਲੋਂ ਵੱਧ ਹੈ। ਇੱਕ ਟੀ. ਵੀ. ਮਸ਼ਹੂਰੀ ਵਿੱਚ ਜਦ ਅਮੀਰ ਖਾਨ ਕਹਿੰਦਾ ਸੀ ਕਿ 'ਠੰਡਾ ਮਤਲਬ ਕੋਕਾ ਕੋਲਾ' ਤਾਂ ਉਹ ਇਸੇ ਮੱਧਵਰਗ ਦੀ ਮਾਨਸਿਕਤਾ ਨੂੰ ਬਿਆਨ ਕਰ ਰਿਹਾ ਹੁੰਦਾ ਹੈ ਜਿਨ੍ਹਾਂ ਲਈ ਕੁਝ ਠੰਢਾ ਪਦਾਰਥ ਪੀਣ ਤੋਂ ਭਾਵ ਕੋਕਾ ਕੋਲਾ ਪੀਣਾ ਹੀ ਹੋ ਗਿਆ ਸੀ। ਜਦ ਕਿ ਇਨ੍ਹਾਂ ਦੇ ਮੁਕਾਬਲੇ ਸਾਡੇ ਰਵਾਇਤੀ ਪੀਣ ਪਦਾਰਥ ਸਿਹਤ ਲਈ ਚੰਗੇ ਅਤੇ ਸਾਡੇ ਵਾਤਾਵਰਣ ਦੇ ਅਨੁਕੂਲ ਸਨ।

ਦੂਸਰਾ ਇਨ੍ਹਾਂ ਨੇ ਬਾਜਾਰ ਉਤੇ ਐਨਾ ਏਕਾਧਿਕਾਰ ਬਣਾ ਲਿਆ ਸੀ ਕਿ ਕੋਈ ਹੋਰ ਪੀਣ ਪਦਾਰਥ ਤਿਆਰ ਕਰ ਕੇ ਬਾਜਾਰ ਵਿੱਚ ਵੇਚਣ ਦੀਆਂ ਕੋਸ਼ਿਸਾਂ ਆਰਥਿਕ ਪੱਖ ਤੋਂ ਸਫਲ ਹੀ ਨਹੀਂ ਹੋ ਰਹੀਆਂ ਸਨ। ਉਦਾਹਰਣ ਵਜੋਂ ਫਲਾਂ ਦੇ ਜੂਸ ਦੀ ਸਨਅਤ ਸਾਡੇ ਦੇਸ਼ ਵਿੱਚ ਬਹੁਤੀ ਵਧ ਫੁੱਲ ਨਹੀਂ ਸਕੀ। ਹਾਲਾਂ ਕਿ ਜੇ ਇਸ ਸਨਅਤ ਨੂੰ ਵਿਕਿਸਤ ਕੀਤਾ ਜਾਂਦਾ ਹੈ ਤਾਂ ਜਿੱਥੇ ਸਿਹਤ ਪੱਖੋਂ ਇਹ ਲਾਭਦਾਇਕ ਹੋਵੇਗਾ ਉਥੇ ਖੜੋਤ ਦੇ ਸ਼ਿਕਾਰ ਖੇਤੀ ਸੈਕਟਰ ਨੂੰ ਵੀ ਵੱਡਾ ਆਸਰਾ ਮਿਲ ਸਕਦਾ ਹੈ। ਹੋਰ ਤਾਂ ਹੋਰ ਇਹੋ ਜਿਹੇ ਕੋਲਡ ਡਰਿੰਕ ਬਨਾਉਣ ਵਾਲੀਆਂ ਭਾਰਤੀ ਕੰਪਨੀਆਂ ਵੀ ਇਨ੍ਹਾਂ ਨੇ ਫੇਲ੍ਹ ਕਰ ਦਿੱਤੀਆਂ ਸਨ। ਇਸਦੀ ਉਘੜਵੀਂ ਉਦਾਹਰਣ ਥਮਜ਼-ਅੱਪ ਹੈ ਜੋ ਬਾਜਾਰ ਵਿੱਚ ਇਨ੍ਹਾਂ ਬਹੁਕੌਮੀ ਕੰਪਨੀਆਂ ਦੇ ਆਥਾਹ ਸਾਧਨਾਂ ਦੇ ਮੁਕਾਬਲੇ ਘਾਟੇ ਵਿੱਚ ਜਾਣ ਲੱਗਿਆ ਤਾਂ ਆਖਰ ਉਸਨੂੰ ਕੋਕਾ ਕੋਲਾ ਕੰਪਨੀ ਕੋਲ ਹੀ ਵੇਚਣਾ ਪਿਆ।

ਤੀਸਰਾ ਇਨ੍ਹਾਂ ਕੰਪਨੀਆਂ ਰਾਹੀਂ ਸਾਡੇ ਲੋਕਾਂ ਦੀ ਅੰਨ੍ਹੀ ਲੁੱਟ ਹੋ ਰਹੀ ਹੈ। ਵੈਸੇ ਤਾਂ ਹੋਰ ਵੀ ਬਹੁਤ ਸਾਰੀਆਂ ਬਹੁ ਕੌਮੀ ਕਾਰਪੋਰੇਸ਼ਨਾਂ ਇਥੋਂ ਬੇਥਾਹ ਮੁਨਾਫੇ ਬਾਹਰ ਭੇਜ ਰਹੀਆਂ ਹਨ ਪਰ ਇਸ ਪੱਖੋਂ ਇਨ੍ਹਾਂ ਕੰਪਨੀਆਂ ਦੀ ਲੁੱਟ ਦਾ ਤਾਂ ਰਿਕਾਰਡ ਹੀ ਬਣਿਆ ਹੋਇਆ ਸੀ। ਪਾਣੀ ਵਿੱਚ ਕਾਰਬਨ ਡਾਇਆਕਸਾਈਡ ਘੋਲ ਕੇ ਅਤੇ ਅੱਠ ਕੁ ਆਨਿਆਂ ਦੇ ਰਸਾਇਣਕ ਪਦਾਰਥ ਪਾਕੇ 11-12 ਰੁਪਏ ਲੁੱਟੇ ਜਾਂਦੇ ਹਨ। ਅਜਿਹਾ ਇਨ੍ਹਾਂ ਕੰਪਨੀਆਂ ਦੀ ਮਨਾਪਲੀ ਕਰਕੇ ਹੀ ਸੰਭਵ ਸੀ ਜਦ ਕਿ ਬਾਕੀ ਖੇਤਰਾਂ ਵਿੱਚ ਸਖਤ ਆਪਸੀ ਮੁਕਾਬਲੇਬਾਜੀ ਕਰਕੇ ਐਡੇ ਵੱਡੇ ਮੁਨਾਫੇ ਕਮਾਉਣੇ ਮੁਸ਼ਕਿਲ ਬਣੇ ਹੋਏ ਹਨ। ਇਸਤੋਂ ਬਿਨਾਂ ਕੁਝ ਖੇਤਰਾਂ ਵਿੱਚ ਬਹੁ-ਕੌਮੀ ਕਾਰਪੋਰੇਸ਼ਨਾਂ ਕੋਲ ਵਧੀਆ ਟੈਕਨਾਲੋਜੀ ਹੁੰਦੀ ਹੈ ਜਿਸਦੀ ਸਾਨੂੰ ਜਰੂਰਤ ਹੁੰਦੀ ਹੈ ਇਸ ਕਰਕੇ ਉਨ੍ਹਾਂ ਨੂੰ ਬਰਦਾਸ਼ਤ ਕਰਨਾ ਪੈਂਦਾ ਹੈ। ਪਰ ਇਹ ਕੋਲਡ ਡਰਿੰਕਸ ਦੀਆਂ ਕੰਪਨੀਆਂ ਇੱਕ ਉੱਕਾ ਹੀ ਬੇਲੋੜੀ, ਬਲਕਿ ਹਾਨੀਕਾਰਕ ਚੀਜ ਸਿਰਫ ਪ੍ਰਚਾਰ ਦੇ ਜੋਰ ਲੋਕਾਂ ਸਿਰ ਮੜ੍ਹ ਕੇ ਅਰਬਾਂ ਰੁਪਏ ਬਾਹਰ ਭੇਜ ਰਹੀਆਂ ਹਨ।

ਚੌਥਾ ਇਸ ਰਿਪੋਰਟ ਤੋਂ ਇਹ ਵੀ ਪਤਾ ਚਲਦਾ ਹੈ ਕਿ ਇਹ ਬਹੁ-ਕੌਮੀ ਕੰਪਨੀਆਂ ਭਾਰਤ ਵਰਗੇ ਪਛੜੇ ਦੇਸ਼ ਦੇ ਲੋਕਾਂ ਅਤੇ ਵਿਕਸਿਤ ਦੇਸ਼ਾਂ ਦੇ ਲੋਕਾਂ ਦੀ ਜਿੰਦਗੀ ਵਿੱਚ ਕਿੰਨਾ ਫਰਕ ਕਰਦੀਆਂ ਹਨ। ਇਸ ਸੰਸਥਾ ਨੇ ਕੋਕ ਅਤੇ ਪੈਪਸੀ ਦੀਆਂ ਅਮਰੀਕਾ ਵਿੱਚ ਵੇਚੀਆਂ ਜਾਂਦੀਆਂ ਬੋਤਲਾਂ ਦਾ ਵੀ ਪ੍ਰੀਖਣ ਕੀਤਾ ਹੈ ਜਿੰਨ੍ਹਾਂ ਵਿੱਚ ਜਹਿਰੀਲੇ ਕੀਟਨਾਸ਼ਕਾਂ ਦੇ ਕੋਈ ਅੰਸ਼ ਨਹੀਂ ਪਾਏ ਗਏ। ਭਾਰਤ ਵਰਗੀ ਅਣਗਹਿਲੀ ਉਥੇ ਕਿਉਂ ਨਹੀਂ ਕੀਤੀ ਜਾਂਦੀ ? ਕਾਰਣ ਸਪਸ਼ਟ ਹੈ ਕਿ ਇਹ ਕੰਪਨੀਆਂ ਆਪਣੇ ਦੇਸ਼ਾਂ ਦੇ ਲੋਕਾਂ ਨੂੰ

## ਸੀ. ਐੱਸ. ਈ. ਜਿੰਦਾਬਾਦ

ਸੀ ਐਸ ਈ ਇੱਕ ਗੈਰ ਸਰਕਾਰੀ ਸੰਗਠਨ ਹੈ ਜਿਹੜਾ ਵਾਤਾਵਰਣ ਚੇਤਨਾ ਤੇ ਲੋਕ ਹਿੱਤਾਂ ਦੇ ਮੱਦੇਨਜ਼ਰ ਤੋਂ ਖੋਜ ਆਦਿ ਕਾਰਜ ਕਰਦਾ ਹੈ। ਇੰਜਨੀਅਰਾਂ, ਵਿਗਿਆਨਕਾਂ, ਪੱਤਰਕਾਰਾਂ ਅਤੇ ਵਾਤਾਵਰਣ ਹਿਤੂਆਂ ਦੇ ਇੱਕ ਗਰੁੱਪ ਨੇ 1980 ਵਿੱਚ ਇਸਦੀ ਸਥਾਪਨਾ ਕੀਤੀ ਸੀ। ਆਈ ਆਈ ਟੀ ਕਾਨ੍ਹਪੁਰ ਦੇ ਇੱਕ ਵਿਦਿਆਰਥੀ ਮਰਹੂਮ ਅਨਿਲ ਅਗਰਵਾਲ ਇਹਦੇ ਮੋਢੀ ਸਨ। ਜਲਦੀ ਹੀ ਆਪਣੀਆਂ ਖੋਜ ਰਿਪੋਰਟਾਂ ਸਦਕਾ ਇਹ ਚਰਚਾ ਵਿੱਚ ਆਉਣ ਲੱਗ ਪਿਆ। ਇਸ ਦੀ ਇੱਕ ਰਿਪੋਰਟ ਵਿੱਚ ਉਸ ਵੇਲੇ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਵਿਸ਼ੇਸ਼ ਦਿਲਚਸਪੀ ਲੈਕੇ ਅਨਿਲ ਤੋਂ ਇਸ ਮੁੱਦੇ ਬਾਰੇ ਸਮੁੱਚੀ ਪਾਰਲੀਮੈਂਟ ਮੈਂਬਰਾਂ ਲਈ ਲੈਕਚਰ ਕਰਵਾਇਆ ਸੀ। ਜਿਸ 'ਚ ਉਨ੍ਹਾਂ ਇਹ ਦਲੀਲ ਦਿੱਤੀ ਸੀ ਕਿ ਵਾਤਾਵਰਣ ਦੀ ਸੰਭਾਲ ਤੇ ਵਿਕਾਸ ਨਾਲੋ ਨਾਲ ਚੱਲਣੇ ਚਾਹੀਦੇ ਹਨ।

ਅੱਜ ਇਸ ਸੰਗਠਨ ਨਾਲ ਮੁਲਕ ਦੇ 110 ਦੇ ਕਰੀਬ ਪ੍ਰਮੁੱਖ ਖੋਜੀ ਤੇ ਵਿਗਿਆਨੀ ਜੁੜੇ ਹੋਏ ਹਨ। ਇਸ ਦੇ ਕਾਰਜਕਰਨੀ ਬੋਰਡ ਦੇ ਮੁਖੀ ਪ੍ਰਮੁੱਖ ਖੇਤੀ ਵਿਗਿਆਨੀ ਐਮ. ਐਸ. ਸਵਾਮੀਨਾਥਨ ਹਨ। ਇਨ੍ਹਾਂ ਵੱਲੋਂ ਇੱਕ ਵਾਤਾਵਰਣ ਖੋਜ ਮੈਗਜ਼ੀਨ 'ਡਾਊਨ ਟੂ ਅਰਥ' ਵੀ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਵਿਸ਼ਵ ਵਪਾਰ ਸਮਝੌਤੇ ਦੀਆਂ ਕਈ ਮੱਦਾਂ, ਵਾਤਾਵਰਣ ਵਿੱਚ ਆ ਰਹੀਆਂ ਤਬਦੀਲੀਆਂ, ਹਵਾ ਪ੍ਰਦੂਸ਼ਣ ਅਤੇ ਜਲ ਸੰਕਟ ਆਦਿ ਮੁੱਦਿਆਂ ਨੂੰ ਲੈ ਕੇ ਇਹ ਪ੍ਰਭਾਵਸ਼ਾਲੀ ਮੁਹਿੰਮਾਂ ਚਲਾ ਚੁੱਕਾ ਹੈ। ਦਿੱਲੀ ਵਿੱਚ ਸੀ. ਐਨ. ਜੀ. ਗੈਸ ਦੀ ਵਰਤੋਂ ਲਾਗੂ ਕਰਵਾਉਣ ਵਿੱਚ ਇਸ ਸੰਗਠਨ ਦੀ ਅਹਿਮ ਭੂਮਿਕਾ ਹੈ। ਇਸੇ ਤਰ੍ਹਾਂ ਪਾਣੀ ਨੂੰ ਇੱਕ ਭਾਈਚਾਰਕ ਸੰਪਤੀ ਵਜੋਂ ਲੈਂਦਿਆਂ ਉਸਦੇ ਵਪਾਰੀਕਰਣ ਵਿਰੁੱਧ ਵੀ ਸੀ. ਐਸ. ਈ. ਵਲੋਂ ਮੁਹਿੰਮ ਚਲਾਈ ਗਈ ਹੈ। ਇਸ ਸੰਸਥਾ ਦੇ ਵਿਲੱਖਣ ਸੇਵਾ ਕਾਰਜਾਂ ਲਈ ਇਸਦੇ ਬਾਨੀ ਅਨਿਲ ਅਗਰਵਾਲ ਨੂੰ ਪਦਮ ਭੂਸ਼ਨ ਸਨਮਾਨ ਦਿੱਤਾ ਗਿਆ ਸੀ। ਉਨ੍ਹਾਂ ਦੀ ਮੌਤ ਉਪਰੰਤ ਸ੍ਰੀਮਤੀ ਸੁਨੀਤਾ ਨਰਾਇਣ ਇਸ ਸੰਸਥਾ ਦੇ ਮੁਖੀ ਹਨ। ਇਸ ਸੰਗਠਨ ਦੀ ਵੈਬਸਾਈਟ **www.cseindia.org** ਹੈ।



ਇਨਸਾਨ ਅਤੇ ਸਾਡੇ ਲੋਕਾਂ ਨੂੰ ਕੀੜੇ ਮਕੌੜੇ ਹੀ ਸਮਝਦੀਆਂ ਹਨ।

ਪੰਜਵਾਂ ਇਸ ਸਮੁੱਚੇ ਘਟਨਾ ਕ੍ਰਮ ਤੋਂ ਇਹ ਵੀ ਪਤਾ ਲਗਦਾ ਹੈ ਕਿ ਆਧੁਨਿਕ ਮੀਡੀਏ (ਅਖਬਾਰਾਂ, ਟੀ.ਵੀ. ਆਦਿ) ਨੂੰ ਜੇ ਸਹੀ ਢੰਗ ਨਾਲ ਇਸਤੇਮਾਲ ਕੀਤਾ ਜਾਵੇ ਤਾਂ ਇਹ ਲੋਕਾਂ ਵਿੱਚ ਸਹੀ ਸੋਚ ਪੈਦਾ ਕਰਨ ਵਿੱਚ ਵੀ ਮਹੱਤਵਪੂਰਨ ਰੋਲ ਅਦਾ ਕਰ ਸਕਦਾ ਹੈ। ਜਿਸ ਟੈਲੀਵੀਜ਼ਨ ਅਤੇ ਪ੍ਰਿੰਟ ਮੀਡੀਏ ਨੇ ਕੋਕ ਅਤੇ ਪੈਪਸੀ ਨੂੰ ਲੋਕਾਂ ਦੇ ਦਿਲੋ ਦਿਮਾਗ਼ ਤੇ ਚੜ੍ਹਾਇਆ ਸੀ ਉਸੇ ਮੀਡੀਏ ਦੀ ਵਰਤੋਂ ਕਰਕੇ ਰਾਤੋ ਰਾਤ ਇਹਨਾਂ ਦਾ ਪਰਦਾਫਾਸ਼ ਕੀਤਾ ਗਿਆ। ਯਾਨੀ ਕਿ ਮੀਡੀਆ ਇੱਕ ਸ਼ਕਤੀਸ਼ਾਲੀ ਹਥਿਆਰ ਹੈ ਜਿਸਦੀ ਵਰਤੋਂ ਸਹੀ ਮੰਤਵਾਂ ਲਈ ਹੋਣੀ ਚਾਹੀਦੀ ਹੈ।

ਛੇਵਾਂ ਇਸ ਰਿਪੋਰਟ ਦੇ ਪਏ ਵਿਸ਼ਾਲ ਅਸਰਾਂ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਜੇ ਸਮਾਜਸੇਵੀ ਸੰਸਥਾਵਾਂ ਸਹੀ ਦਿਸ਼ਾ ਵਿੱਚ ਇਮਾਨਦਾਰੀ ਨਾਲ ਕੰਮ ਕਰਦੀਆਂ ਹਨ ਤਾਂ ਉਨ੍ਹਾਂ ਦਾ ਕੰਮ ਵੀ ਵੱਡੇ ਸਿੱਟੇ ਕੱਢ ਸਕਦਾ ਹੈ। ਇਸ ਤੱਥ ਦੀ ਅਹਿਮੀਅਤ ਨੂੰ ਸਮਝਣਾ ਇਸ ਲਈ ਜਰੂਰੀ ਹੈ ਕਿ ਬਹੁਤ ਵਾਰ ਅਜਿਹੀਆਂ ਸੰਸਥਾਵਾਂ ਦੇ ਕਾਰਕੁੰਨਾਂ ਵਿੱਚ ਇਹ ਭਾਵਨਾ ਆ ਜਾਂਦੀ ਹੈ ਕਿ ਉਨ੍ਹਾਂ ਦੇ ਕੰਮ ਨਾਲ ਕੋਈ ਫਰਕ ਤਾਂ ਪੈ ਨਹੀਂ ਰਿਹਾ। ਅਸਲ ਵਿੱਚ ਤਾਂ ਅਜਿਹਾ ਕੰਮ ਵਧੇਰੇ ਅਸਰਦਾਰ ਅਤੇ ਸਥਾਈ ਹੁੰਦਾ ਹੈ ਕਿਉਂਕਿ ਇਹ ਕੰਮ ਆਮ ਲੋਕਾਂ ਦੀ ਸੋਚ ਨੂੰ ਤਬਦੀਲ ਕਰਦਾ ਹੈ ਜੋ ਅੱਗੋਂ ਹੋਰ ਤਬਦੀਲੀਆਂ ਲਈ ਆਧਾਰ ਬਣਦਾ ਹੈ।

ਇੱਕ ਵਾਰ ਚਾਹੇ ਇਸ ਰਿਪੋਰਟ ਨੇ ਇਨ੍ਹਾਂ ਕੰਪਨੀਆਂ ਨੂੰ ਬਚਾਅ ਦੇ ਪੈਂਤੜੇ ਤੇ ਲੈ ਆਂਦਾ ਹੈ ਪਰ ਇਸ ਧੰਦੇ ਵਿਚੋਂ ਅਰਬਾਂ ਰੁਪਏ ਕਮਾ ਰਹੀਆਂ ਇਹ ਕੰਪਨੀਆਂ ਐਨੇ ਪੋਲੇ ਪੈਰੀਂ ਹਾਰ ਨਹੀਂ ਮੰਨਣਗੀਆਂ। ਇਸ ਰਿਪੋਰਟ ਨੂੰ ਪੱਖਪਾਤੀ ਸਿੱਧ ਕਰਨ ਲਈ ਵੱਡੇ ਪੱਧਰ ਤੇ ਪ੍ਰਚਾਰ ਮੁਹਿੰਮ ਵਿੱਢੀ ਜਾਵੇਗੀ, ਲੰਗੜੇ ਬਹਾਨੇ ਢੂੰਡੇ ਜਾਣਗੇ, ਆਪਣੇ ਪੱਖ 'ਚ ਭੁਗਤਣ ਲਈ ਮੀਡੀਏ ਵਿਚੋਂ ਬੰਦੇ ਪੱਟਣ ਦੀ ਕੋਸ਼ਿਸ ਕੀਤੀ ਜਾਵੇਗੀ। ਇਸ ਸਬੰਧੀ ਕਾਰਵਾਈ ਸ਼ੁਰੂ ਵੀ ਕੀਤੀ ਜਾ ਚੁੱਕੀ ਹੈ। ਅਜਿਹੇ ਇੱਕ ਸਵਾਲ ਦੇ ਜਵਾਬ ਵਿੱਚ ਸੁਨੀਤਾ ਨਰਾਇਣ ਨੇ ਕਿਹਾ, '' ਜਦ ਅਸੀਂ ਮਿਨਰਲ ਵਾਟਰ ਦੀਆਂ ਬੋਤਲਾਂ ਵਾਲੇ ਪਾਣੀ ਵਿੱਚ ਕੀੜੇਮਾਰ ਦਵਾਈਆਂ ਦੇ ਅੰਸ਼ ਹੋਣ ਦੇ ਮੁੱਦੇ ਨੂੰ ਚੁੱਕਿਆ ਸੀ ਤਾਂ ਬਿਸਲੇਰੀ ਕੰਪਨੀ ਦੇ ਚੇਅਰਮੈਨ ਰਮੇਸ਼ ਚੌਹਾਨ ਤੇ ਸਾਡੇ ਉਤੇ ਕੋਕ ਅਤੇ ਪੈਪਸੀ ਤੋਂ ਪੈਸੇ ਲੈਕੇ ਭਾਰਤੀ ਕੰਪਨੀਆਂ ਨੂੰ ਬਦਨਾਮ ਕਰਨ ਦਾ ਦੋਸ਼ ਲਗਾਇਆ। ਜਦ ਅਸੀਂ ਵੱਧ ਪ੍ਰਦੂਸ਼ਣ ਹੁੰਦਾ ਹੋਣ ਕਰਕੇ ਦਿੱਲੀ ਵਿੱਚ ਡੀਜ਼ਲ ਵਹੀਕਲਾਂ ਤੇ ਰੋਕ ਲਗਾਉਣ ਦਾ ਮਸਲਾ ਉਠਾਇਆ ਤਾਂ ਡੀਜ਼ਲ ਕਾਰਾਂ ਬਨਾਉਣ ਵਾਲੀ ਕੰਪਨੀ ਟੈਲਕੋ ਨੇ ਸਾਡੇ ਤੇ ਮਾਰੂਤੀ ਵਾਲਿਆਂ ਤੋਂ ਪੈਸੇ ਲੈਣ ਦਾ ਇਲਜ਼ਾਮ ਲਗਾਇਆ ਅਤੇ ਜਦ ਅਸੀਂ ਬੱਸਾਂ ਅਤੇ ਹੋਰ ਵਾਹਨਾਂ ਲਈ ਸੀ. ਐਨ. ਜੀ. ਗੈਸ ਵਰਤਣ ਦੀ ਵਕਾਲਤ ਕੀਤੀ ਤਾਂ ਕਿਹਾ ਗਿਆ ਕਿ ਅਸੀਂ ਗੈਸ ਏਜੰਸੀ ਵਾਲਿਆਂ ਤੋਂ ਪੈਸੇ ਲੈਂਦੇ ਹਾਂ। '' ਯਾਨੀ ਕਿ ਇਸ ਤਰ੍ਹਾਂ ਦੀ ਇਲਜਾਮਬਾਜੀ ਕੀਤੀ ਜਾਣੀ ਸੁਭਾਵਿਕ ਗੱਲ ਹੀ ਹੈ ਅਤੇ ਹੁਣ ਵੀ ਕੀਤੀ ਜਾਵੇਗੀ।

ਐਸ ਵਕਤ ਲੋੜ ਹੈ ਕਿ ਹੁਣ ਇਨ੍ਹਾਂ ਕੰਪਨੀਆਂ ਵੱਲੋਂ ਕੀਤੇ ਜਾਣ ਵਾਲੇ ਉਲਟ ਪ੍ਰਾਪੇਗੰਡੇ ਦਾ ਹੇਠਲੇ ਪੱਧਰ ਤੱਕ ਟਾਕਰਾ ਕੀਤਾ ਜਾਵੇ। ਤੱਥਾਂ ਤੇ ਪਰਦਾ ਪਾਉਣ ਦੀਆਂ ਕੋਸ਼ਿਸਾਂ ਨੂੰ ਨਾਕਾਮ ਕੀਤਾ ਜਾਵੇ। ਅਜਿਹੀਆਂ ਬਹੁ ਕੌਮੀ ਕਾਰਪੋਰੇਸ਼ਨਾਂ ਦੇ ਆਰਥਿਕ, ਸਭਿਆਚਾਰਕ ਅਤੇ ਰਾਜਨੀਤਕ ਗਲਬੇ ਖਿਲਾਫ ਇਸ ਰਿਪੋਰਟ ਦੁਆਰਾ ਪੈਦਾ ਹੋਈ ਚੇਤਨਾ ਮੱਠਾ ਨਾ ਪੈਣ ਦਿੱਤਾ ਜਾਵੇ ਸਗੋਂ ਇਸਨੂੰ ਹੋਰ ਵਿਸ਼ਾਲ ਆਧਾਰ ਦਿੱਤਾ ਜਾਵੇ।

ਇਹ ਲੇਖ ਛਪਦੇ ਛਪਦੇ ਇਨ੍ਹਾਂ ਕੰਪਨੀਆਂ ਦੇ ਦਬਾਅ ਹੇਠ ਸਰਕਾਰ ਵੱਲੋਂ ਮਾਮਲੇ ਨੂੰ ਗੰਧਲਾਉਣ ਦੀਆਂ ਕੋਸ਼ਿਸਾਂ ਸ਼ੁਰੂ ਹੋ ਗਈਆਂ ਹਨ। ਸ਼ੁਸਮਾ ਸਵਰਾਜ ਵੱਲੋਂ ਸੰਸਦ ਵਿੱਚ ਬੜਾ ਅਜੀਬ ਜਿਹਾ ਤਰਕ ਦਿੱਤਾ ਗਿਆ ਕਿ ਕੀਟਨਾਸ਼ਕਾਂ ਦੀ ਮਾਤਰਾ ਯੂਰਪੀ ਮਿਆਰਾਂ ਤੋਂ ਜਿਆਦਾ ਤਾਂ ਹੈ ਪਰ ਭਾਰਤੀਆਂ ਲਈ ਐਡੀ ਖਤਰਨਾਕ ਨਹੀਂ ਜਿਵੇਂ ਕਿ ਭਾਰਤੀ ਪਸ਼ੂ ਹੋਣ।

ਇਸ ਤੋਂ ਵੀ ਅੱਗੇ ਇਹ ਮੁੱਦਾ ਨਿਰਾ ਕੋਲਡ ਡਰਿੰਕਸ ਦਾ ਹੀ ਨਹੀਂ, ਸਾਡੇ ਦੁਆਰਾ ਖਾਧੇ ਜਾ ਰਹੇ ਸਮੁੱਚੇ ਭੋਜਨ ਪਦਾਰਥਾਂ ਦੀ ਕੁਆਲਿਟੀ ਦਾ ਹੈ ਅਤੇ ਸਰਕਾਰ ਵੱਲੋਂ ਇਸ ਖੇਤਰ ਵਿੱਚ ਕੀਤੀ ਜਾਣ ਵਾਲੀ ਅਣਗਹਿਲੀ ਦਾ ਹੈ ਜਿਸ ਬਾਰੇ ਆ ਰਹੀ ਚੇਤਨਾ ਨੂੰ ਹੋਰ ਤਿੱਖਾ ਕਰਨ ਦੀ ਲੋੜ ਹੈ।

*ਰਾਜਪਾਲ ਸਿੰਘ, ਵਿਜੈ ਬੰਬੇਲੀ*

## ਧਰਮ

ਫੀਲ੍ਹਾ ਅੱਜ ਜ਼ਿਮੀਦਾਰਾਂ ਦੇ ਘਰੋਂ ਦਿਹਾੜੀ ਦੇ ਪੈਸੇ ਲੈਣ ਗਿਆ ਤਾਂ ਜ਼ਿਮੀਂਦਾਰ ਮੱਘਰ ਸਿੰਘ ਨੇ ਉਸਨੂੰ ਸੌ ਰੁਪਏ ਦੇ ਦਿੱਤੇ।

''ਚਾਚਾ ਚਾਰ ਦਿਹਾੜੀਆਂ ਦੇ ਬਹੱਤਰਾਂ ਦੇ ਹਿਸਾਬ ਨਾਲ ਦੋ ਸੌ ਅੱਸੀ ਬਣਦੇ ਹਨ, ਇੱਕ ਸੌ ਅੱਸੀ ਰੁਪਏ ਹੋਰ ਦਿਓ'' ਫੀਲ੍ਹੇ ਨੇ ਹਿਸਾਬ ਕਰ ਕੇ ਦੱਸਿਆ।

''ਉਏ ਹੁਣ ਹੈ ਨਹੀਂ ਕੋਲੇ, ਫੇਰ ਲੈ ਜੀਂ।'' ਮੱਘਰ ਸਿੰਘ ਨੇ ਫੀਲ੍ਹੇ ਨੂੰ ਮੋੜ ਕੇ ਕਿਹਾ।

ਫੀਲ੍ਹਾ ਨਮੋਸ਼ੀ ਜਿਹੀ ਨਾਲ ਸੌ ਰੁਪਏ ਦਾ ਨੋਟ ਜੇਬ ਵਿੱਚ ਪਾਉਂਦਾ ਹੋਇਆ ਬਾਹਰ ਨੂੰ ਤੁਰ ਪਿਆ। ਥੋੜ੍ਹੀ ਦੇਰ ਬਾਅਦ ਗੁਰਦੁਆਰੇ ਦਾ ਭਾਈ ਤੇ ਕੁਝ ਪਤਵੰਤੇ ਲੋਕ ਮੱਘਰ ਸਿੰਘ ਦੇ ਘਰੇ ਵੜ ਗਏ।

''ਆਓ ਗਿਆਨੀ ਜੋ ਬੈਠੋ, ਕੋਈ ਚਾਹ ਪਾਣੀ ਦੀ ਸੇਵਾ ਦੱਸੋ, ਮੱਘਰ ਸਿੰਘ ਨੇ ਆਏ ਲੋਕਾਂ ਦਾ ਆਦਰ ਸਤਿਕਾਰ ਕਰਦਿਆਂ ਉਹਨਾਂ ਨੂੰ ਬੈਠਣ ਲਈ ਕਿਹਾ।

''ਬੱਸ ਬੈਠੇ ਮੱਘਰ ਸਿਆਂ, ਅਸੀਂ ਤਾਂ ਗੁਰਦੁਆਰੇ ਵਾਸਤੇ ਉਗਰਾਹੀ ਲੈਣ ਆਏ ਹਾਂ, ਮਾਇਆ ਦੀ ਸੇਵਾ ਕਰੋ ਜਿੰਨੀ ਹੋ ਸਕਦਾ ਐ।'' ਗਿਆਨੀ ਨੇ ਆਪਣੇ ਆਉਣ ਦਾ ਮਨੋਰਥ ਦੱਸਿਆ।

''ਜ਼ਰੂਰ ਕਰਾਂਗੇ ਜੀ, ਗੁਰੂ ਘਰ ਦੀ ਸੇਵਾ ਕਰਨੀ ਤਾਂ ਸਾਡਾ ਧਰਮ ਹੈ।'' ਇਹ ਕਹਿੰਦਿਆਂ ਹੋਇਆਂ ਮੱਘਰ ਸਿੰਘ ਨੇ ਪੰਜ ਸੌ ਰੁਪਏ ਦਾ ਨੋਟ ਗਿਆਨੀ ਨੂੰ ਫੜਾ ਦਿੱਤਾ।

ਗਿਆਨੀ ਨੇ ਪੰਜ ਸੌ ਦਾ ਨੋਟ ਦੂਹਰਾ ਤੀਹਰਾ ਕਰਕੇ ਖੀਸੇ 'ਚ ਤੁੰਨ ਲਿਆ ਤੇ ਮੱਘਰ ਸਿੰਘ ਨੂੰ ਫਤਹਿ ਬੁਲਾ ਕੇ ਚਲੇ ਗਏ।

ਮੱਘਰ ਸਿੰਘ ਦੇ ਚਿਹਰੇ ਤੇ ਅਭਿਮਾਨ ਦੀ ਲਾਲੀ ਫੈਲ ਰਹੀ ਸੀ।

*ਸੁਖਚੈਨ ਸੇਖਾ, ਪਿੰਡ ਔਲਖ (ਫਰੀਦਕੋਟ)*



## ਇੰਟਰਨੈੱਟ ਤੋਂ

*ਇੰਟਰਨੈੱਟ ਨੇ ਸੰਸਾਰ ਭਰ ਦੇ ਚਿੰਤਕਾਂ, ਵਿਦਵਾਨਾਂ, ਬੁਧੀਜੀਵੀਆਂ ਅਤੇ ਵੱਖ ਵੱਖ ਖੇਤਰਾਂ ਵਿੱਚ ਕੰਮ ਕਰਨ ਵਾਲੇ ਕਾਰਕੁੰਨਾਂ ਵਿੱਚ ਸਾਂਝ ਪੈਦਾ ਕਰਨ ਅਜਿਹਾ ਮੌਕਾ ਪ੍ਰਦਾਨ ਕੀਤਾ ਹੈ ਜਿਹੋ ਜਿਹਾ ਮਨੁੱਖਤਾ ਦੇ ਇਤਹਾਸ ਵਿੱਚ ਪਹਿਲਾਂ ਕਦੇ ਨਹੀਂ ਵਾਪਰਿਆ। ਵਿਗਿਆਨ ਦੀਆਂ ਹੋਰ ਖੋਜਾਂ ਵਾਂਗ ਹੀ ਵਿਸ਼ਵ ਸਾਂਝ ਦੇ ਇਸ ਸਾਧਨ ਦੀ ਲੋਕ ਪੱਖੀ ਅਤੇ ਲੋਕ ਵਿਰੋਧੀ ਦੋਹਵਾਂ ਤਾਕਤਾਂ ਵੱਲੋਂ ਵਰਤੋਂ ਕੀਤੀ ਜਾ ਰਹੀ ਹੈ। ਅਸੀਂ ਇਸ ਸਾਧਨ ਦੀ ਵਰਤੋਂ ਕਰਦੇ ਹੋਏ ਸੰਸਾਰ ਦੇ ਹੋਰ ਹਿੱਸਿਆਂ ਵਿੱਚ ਕੰਮ ਕਰ ਰਹੇ ਤਰਕਸ਼ੀਲ ਅਤੇ ਮਾਨਵਤਾਵਾਦੀ ਆਗੂਆਂ ਦੇ ਵਿਚਾਰਾਂ ਨਾਲ ਤੁਹਾਡੀ ਸਾਂਝ ਪਵਾ ਰਹੇ ਹਾਂ। ਇਸ ਲੇਖ ਲੜੀ ਵਿੱਚ ਦੁਨੀਆਂ ਦੇ ਹੋਰ ਦੇਸ਼ਾਂ ਵਿੱਚ ਕੰਮ ਕਰ ਰਹੇ ਤਰਕਸ਼ੀਲ ਚਿੰਤਕਾਂ ਦੇ ਵਿਚਾਰ ਇੰਟਰਨੈੱਟ ਰਾਹੀਂ ਪ੍ਰਾਪਤ ਕਰਕੇ ਤਰਕਸ਼ੀਲ ਵਿੱਚ ਪ੍ਰਕਾਸ਼ਿਤ ਕਰਨੇ ਸ਼ੁਰੂ ਕਰ ਰਹੇ ਹਾਂ ਤਾਂ ਜੋ ਤਰਕਸ਼ੀਲ ਦੇ ਪਾਠਕ ਜਾਣ ਸਕਣ ਕਿ ਪੰਜਾਬ ਜਾਂ ਭਾਰਤ ਤੋਂ ਬਾਹਰ ਦੇ ਤਰਕਸ਼ੀਲ ਕਿਵੇਂ ਸੋਚਦੇ ਹਨ ਅਤੇ ਕਿੰਨਾਂ ਵਿਸ਼ਿਆਂ ਬਾਰੇ ਲੋਕਾਂ ਨੂੰ ਚੇਤਨ ਕਰ ਰਹੇ ਹਨ।*

*ਇਹ ਲੇਖ ਲੜੀ ਸ਼ੁਰੂ ਕਰਦੇ ਹੋਏ ਇਸ ਅੰਕ ਵਿੱਚ ਅਸੀਂ ਅਮਰੀਕੀ ਨਾਸਤਿਕ* Jon Nelson *ਦੇ ਲੇਖ* The Difference Between Science and Religion *ਦਾ ਸੰਖੇਪ ਪੰਜਾਬੀ ਅਨੁਵਾਦ ਪੇਸ਼ ਕਰ ਰਹੇ ਹਾਂ। ਜੌਨ ਨੈਲਸਨ ਅਮਰੀਕੀ ਨਾਸਤਿਕਾਂ ਦੀ ਜਥੇਬੰਦੀ* Athiests United *ਦਾ ਸਹਿ-ਪ੍ਰਧਾਨ ਹੈ। ਇਹ ਆਰਟੀਕਲ* Athiest alliance web centre (www.athiestalliance.org) *ਉਤੇ* Electronic Pamphlet *ਵਜੋਂ ਲਿਖਿਆ ਗਿਆ ਹੈ।*

# ਵਿਗਿਆਨ ਅਤੇ ਧਰਮ ਵਿੱਚ ਅੰਤਰ

ਧਰਮ ਦੇ ਆਧੁਨਿਕ ਬਚਾਉ-ਕਰਤਾਵਾਂ ਵੱਲੋਂ ਇੱਕ ਮੁੱਖ ਨੁਕਤਾ ਇਹ ਪੇਸ਼ ਕੀਤਾ ਜਾਂਦਾ ਹੈ ਕਿ ਧਰਮ ਅਤੇ ਵਿਗਿਆਨ ਆਪਸ ਵਿੱਚ ਇੱਕ ਦੂਸਰੇ ਦੇ ਪੂਰਕ ਹਨ, ਅਤੇ ਵਿਗਿਆਨ ਦੀਆਂ ਖੋਜਾਂ ਧਰਮ ਦੀਆਂ ਧਾਰਨਾਵਾਂ ਨੂੰ ਹੀ ਠੀਕ ਸਿੱਧ ਕਰ ਰਹੀਆਂ ਹਨ। ਅਜਿਹੇ ਲੋਕ ਕਹਿੰਦੇ ਹਨ ਕਿ ਉਹ ਵੀ ਵਿਗਿਆਨਕ ਢੰਗ ਤਰੀਕਿਆਂ ਨੂੰ ਹੀ ਅਪਣਾਉਂਦੇ ਹਨ ਪਰ ਅਜਿਹਾ ਨਹੀਂ ਹੈ। ਉਹਨਾਂ ਦਾ ਪਰਦਾਫਾਸ਼ ਕਰਨ ਲਈ ਪੁੱਛਿਆ ਜਾ ਸਕਦਾ ਹੈ ਕਿ ਕੀ ਉਹ ਆਪਣੇ ਧਰਮ ਨੂੰ ਨਜਾਇਜ ਠਹਿਰਾਉਂਦੇ ਵਿਗਿਆਨਕ ਸਬੂਤਾਂ ਨੂੰ ਵੀ ਮੰਨਣਗੇ?

ਅਸਲ ਵਿੱਚ ਧਾਰਮਿਕ ਲੋਕ ਅਤੇ ਵਿਗਿਆਨਕ ਦੋਵੇਂ ਬਿਲਕੁਲ ਹੀ ਵੱਖਰੇ ਵੱਖਰੇ ਢੰਗਾਂ ਨਾਲ ਕੰਮ ਕਰਦੇ ਹਨ। ਇੱਕ ਸਾਇੰਸਦਾਨ ਵਿਗਿਆਨਕ ਵਿਧੀ ਅਨੁਸਾਰ ਕੰਮ ਕਰਦਾ ਹੈ। ਗਿਆਨ ਪ੍ਰਾਪਤੀ ਦਾ ਇਕੋ ਇੱਕ ਜਾਇਜ ਅਤੇ ਢੁੱਕਵਾਂ ਢੰਗ ਵਿਗਿਆਨਕ ਢੰਗ ਹੈ ਕਿਉਂਕਿ ਇਸ ਵਿੱਚ ਆਪਣੀਆਂ ਗਲਤੀਆਂ ਸੁਧਾਰਨ ਦੀ ਸਮਰਥਾ ਮੌਜੂਦ ਹੁੰਦੀ ਹੈ। ਦੂਜੇ ਸ਼ਬਦਾਂ ਵਿੱਚ ਕੋਈ ਵੀ ਵਿਗਿਆਨਕ ਸਿਧਾਂਤ ਉਦੋਂ ਤੱਕ ਹੀ ਸਹੀ ਹੁੰਦਾ ਹੈ ਜਦੋਂ ਤੱਕ ਕਿ ਉਸਦੀ ਪੁਸ਼ਟੀ ਕਰਨ ਲਈ ਤੱਥ ਜਾਂ ਸਬੂਤ ਮੌਜੂਦ ਹੁੰਦੇ ਹਨ।

ਵਿਗਿਆਨੀ ਜਦੋਂ ਕਿਸੇ ਅਗਿਆਤ ਜਾਂ ਅਣਸੁਲਝੇ ਵਰਤਾਰੇ ਨੂੰ ਵੇਖਦੇ ਹਨ ਤਾਂ ਉਹ ਇਹ ਜਾਣਨ ਦੀ ਕੋਸ਼ਿਸ਼ ਕਰਦੇ ਹਨ ਕਿ ਇਹ ਵਰਤਾਰਾ ਕੀ ਹੈ ਅਤੇ ਇਸਦਾ ਕੀ ਕਾਰਨ ਹੋ ਸਕਦਾ ਹੈ। ਵੱਖ ਵੱਖ ਸੰਭਾਵਨਾਵਾਂ ਤੇ ਵਿਚਾਰ ਕਰਨ ਬਾਅਦ ਉਹ ਸਭ ਤੋਂ ਢੁੱਕਵੀਂ ਵਿਆਖਿਆ ਚੁਣਦੇ ਹਨ। ਇਸ ਵਿਆਖਿਆ ਨੂੰ ਸਹੀ ਸਿੱਧ ਕਰਨ ਲਈ ਪ੍ਰਯੋਗਾਂ ਦੁਆਰਾ ਨਤੀਜੇ ਅਤੇ ਸਬੂਤ ਇਕੱਠੇ ਕੀਤੇ ਜਾਂਦੇ ਹਨ। ਜੇਕਰ ਵਾਰ ਵਾਰ ਅਜਿਹੇ ਪ੍ਰਯੋਗਾਂ ਦਾ ਨਤੀਜਾ ਇੱਕੋ ਹੀ ਨਿਕਲਦਾ ਹੈ ਤਾਂ ਵਿਆਖਿਆ ਨੂੰ ਸਿਧਾਂਤ ਦਾ ਦਰਜਾ ਪ੍ਰਾਪਤ ਹੋ ਜਾਂਦਾ ਹੈ। ਸੋ ਵਿਗਿਆਨਕ ਸਿਧਾਂਤ ਕਿਸੇ ਤੀਰ ਤੁੱਕੇ ਨਾਲ ਨਹੀਂ ਬਣਦੇ ਬਲਕਿ ਇਹ ਲੰਬੀ ਸੋਚ ਵਿਚਾਰ ਅਤੇ ਤਜਰਬਿਆਂ ਦਾ ਨਤੀਜਾ ਹੁੰਦੇ ਹਨ। ਜੇਕਰ ਸਿਧਾਂਤ ਨੂੰ ਗਲਤ ਸਿੱਧ ਨਾ ਕੀਤਾ ਜਾ ਸਕੇ ਤਾਂ ਇਸਨੂੰ ਅਪਣਾ ਲਿਆ ਜਾਂਦਾ ਹੈ, ਪਰ ਇਹ ਕਦੇ ਵੀ ਅੰਤਿਮ ਸਚਾਈ ਨਹੀਂ ਮੰਨੇ ਜਾਂਦੇ। ਨਵੇਂ ਪ੍ਰਯੋਗਾਂ ਦੇ ਆਧਾਰ ਤੇ ਕਿਸੇ ਵੀ ਸਿਧਾਂਤ ਵਿੱਚ ਸੋਧ ਕੀਤੀ ਜਾ ਸਕਦੀ ਹੈ ਜਾਂ ਉਸਨੂੰ ਪੂਰਨ ਤੌਰ ਤੇ ਨਕਾਰਿਆ ਜਾ ਸਕਦਾ ਹੈ।

ਇਹ ਢੰਗ ਧਾਰਮਿਕ ਲੋਕਾਂ ਦੇ ਢੰਗ ਤਰੀਕਿਆਂ ਤੋਂ ਬਿਲਕੁਲ ਵੱਖਰਾ ਹੈ। ਧਾਰਮਿਕ ਵਿਸ਼ਵਾਸ਼ ਪੂਰੀ ਤਰਾਂ ਕਲਪਨਾ ਤੇ ਅਧਾਰਿਤ ਹੁੰਦੇ ਹਨ। ਧਾਰਮਿਕ ਲੋਕਾਂ ਕੋਲ ਆਪਣੇ ਰੱਬ ਜਾਂ ਆਪਣੀਆਂ ਧਾਰਮਿਕ ਮਾਨਤਾਵਾਂ ਨੂੰ ਸਿੱਧ ਕਰਨ ਲਈ ਕੋਈ ਸਬੂਤ ਜਾਂ ਵਿਗਿਆਨਕ ਢੰਗ ਨਹੀਂ ਹੈ। ਉਹ ਆਪਣੇ ਵਿਸ਼ਵਾਸ਼/ਅੰਧਵਿਸ਼ਵਾਸ਼ ਦੇ ਸਹਾਰੇ ਹੀ ਇਸਨੂੰ ਸਹੀ ਠਹਿਰਾਉਂਦੇ ਹਨ ਜਦੋਂ ਕਿ ਵਿਸ਼ਵਾਸ਼ ਤਾਂ ਕਿਸੇ ਗੱਲ ਨੂੰ ਬਿਨ੍ਹਾਂ ਪਰਖੇ ਮੰਨਣਾ ਹੀ ਹੈ, ਹੋਰ ਕੁਝ ਵੀ ਨਹੀਂ। ਅੰਧਵਿਸ਼ਵਾਸ਼ ਵਿੱਚ ਫਸੇ ਲੋਕ ਆਪਣੇ ਆਪ ਨੂੰ ਜਚਾ ਲੈਂਦੇ ਹਨ ਕਿ ਉਹਨਾਂ ਦਾ ਵਿਸ਼ਵਾਸ਼ ਬਿਲਕੁਲ ਸਹੀ ਹੈ ਅਤੇ ਉਹ ਇਸਨੂੰ ਸਹੀ ਠਹਿਰਾਉਣ ਲਈ ਇਸਦੇ ਅਨੁਕੂਲ ਕਥਿਤ ਸਬੂਤ ਜੁਟਾਉਣ ਦੀ ਕੋਸ਼ਿਸ਼ ਵੀ ਕਰਦੇ ਹਨ।

ਇਸ ਤਰਾਂ ਕਿਸੇ ਇੱਕ ਧਾਰਨਾ ਨੂੰ ਅਪਣਾ ਲੈਣਾ ਅਤੇ ਫਿਰ ਉਸਦੇ ਉਲਟ ਜਾਣ ਵਾਲੀ ਹਰ ਗੱਲ ਨੂੰ ਨਕਾਰਨਾ ਅਤੇ ਵਿਰੋਧ ਕਰਨਾ ਨਾ ਕੇਵਲ ਵਿਗਿਆਨ ਦੇ ਸਗੋਂ ਸਮੁੱਚੇ ਤਰਕ ਅਧਾਰਿਤ ਢੰਗ ਤਰੀਕਿਆਂ ਦੇ ਉਲਟ ਹੈ ਪ੍ਰੰਤੂ ਇਹ ਇੱਕ ਕੌੜੀ ਸਚਾਈ ਹੈ ਕਿ ਹਰ ਧਰਮ ਇਸ ਤਰ੍ਹਾਂ ਹੀ ਕੰਮ ਕਰਦਾ ਹੈ। ਅੰਧਵਿਸ਼ਵਾਸ਼ੀ ਲੋਕਾਂ ਲਈ ਸੱਚ ਉਹ ਹੈ ਜੋ ਉਹਨਾਂ ਦਾ ਧਰਮ ਕਹਿੰਦਾ ਹੈ ਨਾ ਕਿ ਉਹ ਜੋ ਹਕੀਕਤ ਵਿੱਚ ਹੈ। ਨਾਸਤਿਕ ਅਕਸਰ ਹੀ ਇਹ ਗੱਲ ਉਠਾਉਂਦੇ



ਹਨ ਕਿ ਜਦੋਂ ਵਿਗਿਆਨ ਵਿੱਚ ਨਵੇਂ ਤੱਥ ਕਿਸੇ ਸਿਧਾਂਤ ਨੂੰ ਗਲਤ ਸਾਬਤ ਕਰ ਦੇਣ ਤਾਂ ਉਹ ਸਿਧਾਂਤ ਨਕਾਰ ਦਿੱਤਾ ਜਾਂਦਾ ਹੈ ਜਦੋਂ ਕਿ ਧਰਮ ਦੇ ਮਾਮਲੇ ਵਿੱਚ ਜੇਕਰ ਤੱਥ ਕਿਸੇ ਧਾਰਮਿਕ ਸਿਧਾਂਤ ਜਾਂ ਮਾਨਤਾ ਨੂੰ ਗਲਤ ਸਾਬਤ ਕਰ ਦੇਣ ਤਾਂ ਤੱਥਾਂ ਨੂੰ ਹੀ ਮੰਨਣ ਤੋਂ ਇਨਕਾਰ ਕਰ ਦਿੱਤਾ ਜਾਂਦਾ ਹੈ। ਇਹ ਨੁਕਤਾ ਦਰਸਾਉਂਦਾ ਹੈ ਕਿ ਬਹੁਤੇ ਧਾਰਮਿਕ ਲੋਕ ਆਪਣੇ ਧਰਮ ਨੂੰ ਪ੍ਰਤੀਬੱਧ ਹੁੰਦੇ ਹਨ ਨਾ ਕਿ ਸਚਾਈ ਨੂੰ।

ਕਿਉਂਕਿ ਧਰਮ ਬਾਹਰਮੁਖੀ ਤੱਥਾਂ ਉਤੇ ਆਧਾਰਿਤ ਨਹੀਂ ਹੁੰਦਾ ਇਸ ਲਈ ਧਰਮਾਂ ਨੂੰ ਠੀਕ ਸਿੱਧ ਕਰਨ ਵਾਲੇ ਕੋਈ ਬਾਹਰਮੁਖੀ ਸਬੂਤ ਵੀ ਨਹੀਂ ਹਨ। ਧਰਮ ਸਮਰਥਕ ਦਾਅਵਾ ਕਰਦੇ ਹਨ ਕਿ ਸਭ ਧਰਮ ਇਕੋ ਜਿਹੀਆਂ ਅਟਲ ਸੱਚਾਈਆਂ ਵੱਲ ਹੀ ਇਸ਼ਾਰਾ ਕਰਦੇ ਹਨ ਪਰ ਜੇਕਰ ਇਹ ਸੱਚ ਹੁੰਦਾ ਤਾਂ ਧਰਮਾਂ ਦਾ ਇਤਿਹਾਸ ਏਨਾ ਖੂਨ ਖਰਾਬੇ ਨਾਲ ਭਰਿਆ ਨਹੀਂ ਹੋਣਾ ਸੀ।

ਇਸ ਸਭ ਦਾ ਇੱਕ ਮਨੋਵਿਗਿਆਨਕ ਪੱਖ ਵੀ ਹੈ। ਕਿਉਂਕਿ ਧਰਮ ਨੂੰ ਸਹੀ ਸਾਬਤ ਕਰਨ ਲਈ ਕੋਈ ਸਬੂਤ ਜਾਂ ਤੱਥ ਨਹੀਂ ਪੇਸ਼ ਕੀਤੇ ਜਾ ਸਕਦੇ ਇਸ ਲਈ ਵੱਖ ਵੱਖ ਧਰਮਾਂ ਨੂੰ ਮੰਨਣ ਵਾਲਿਆਂ ਕੋਲ ਆਪਣੇ ਧਰਮ ਨੂੰ ਸਹੀ ਸਿੱਧ ਕਰਨ ਲਈ ਹਿੰਸਾ ਅਤੇ ਜੋਰ ਜਬਰਦਸਤੀ ਦਾ ਰਾਹ ਹੀ ਰਹਿ ਜਾਂਦਾ ਹੈ। ਇਸ ਸਥਿਤੀ ਵਿੱਚ ਤਰਕ ਦਾ ਵਿਰੋਧ ਮਹੱਤਵਪੂਰਨ ਹੋ ਜਾਂਦਾ ਹੈ। ਵੱਖੋ ਵੱਖਰੇ ਧਾਰਮਿਕ ਆਗੂਆਂ ਦੀਆਂ ਲਿਖਤਾਂ ਵਾਚਣ ਤੇ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਪੁਰਾਣੇ ਸਮੇਂ ਤੋਂ ਹੀ ਅਜਿਹੇ ਆਦਮੀ (ਕਿਉਂਕਿ ਧਰਮਾਂ ਦੇ ਪ੍ਰਮੁੱਖ ਆਮ ਤੌਰ ਤੇ ਆਦਮੀ ਹੀ ਹੁੰਦੇ ਸਨ, ਔਰਤਾਂ ਨਹੀਂ) ਤਰਕਸ਼ੀਲ ਸੋਚ ਦੇ ਪ੍ਰਤੀ ਨਫਰਤ ਦਾ ਪ੍ਰਗਟਾਵਾ ਕਰਦੇ ਰਹੇ ਹਨ। ਪਰੰਤੂ ਆਦਮੀ ਦੇ ਕੁਦਰਤੀ ਸੁਭਾਅ ਵਿੱਚ ਹੀ ਜਿਗਿਆਸਾ ਹੁੰਦੀ ਹੈ. ਉਹ ਸੋਚ ਵਿਚਾਰ ਕਰਦਾ ਹੈ. ਜਾਣਨਾ ਚਾਹੁੰਦਾ ਹੈ ਅਤੇ ਪ੍ਰਸ਼ਨ ਪੱਛਣੇ ਚਾਹੁੰਦਾ ਹੈ। ਇਸ ਕਾਰਨ ਕਿਸੇ ਵੀ ਤਰਕ ਵਿਹੂਣੇ ਵਿਚਾਰ ਨੂੰ ਜਿਉਂਦਾ ਰਹਿਣ ਲਈ ਸਹਾਰੇ ਦੀ ਲੋੜ ਪੈਂਦੀ ਹੈ ਅਤੇ ਧਾਰਮਿਕ ਲੋਕ ਵਿਗਿਆਨ ਨੂੰ ਉਸ ਹੱਦ ਤੱਕ ਵਰਤਣ ਲਈ ਤਿਆਰ ਹੁੰਦੇ ਹਨ ਜਦੋਂ ਤੱਕ ਕਿ ਵਿਗਿਆਨ ਧਰਮ ਦੇ ਅਜਿਹੇ ਵਿਚਾਰਾਂ ਨੂੰ ਜਿਉਂਦਾ ਰੱਖਣ ਵਿੱਚ ਮਦਦ ਕਰਦਾ ਹੈ।

ਧਰਮਾਂ ਦੇ ਹਮਾਇਤੀ ਇਹ ਦਾਅਵਾ ਵੀ ਕਰਦੇ ਹਨ ਕਿ ਧਰਮ ਗਿਆਨ ਹਾਸਲ ਕਰਨ ਦਾ ਸਭ ਤੋਂ ਵਧੀਆ ਢੰਗ ਹੈ ਕਿਉਂਕਿ ਇਹ ਅਟਲ ਸਚਾਈਆਂ ਦੱਸਦਾ ਹੈ ਜਦੋਂਕਿ ਵਿਗਿਆਨ ਦੇ ਸਿਧਾਂਤ ਬਦਲਦੇ ਰਹਿੰਦੇ ਹਨ। ਪਰ ਉਹ ਇਹ ਗੱਲ ਭੁੱਲ ਜਾਂਦੇ ਹਨ ਕਿ ਜੇਕਰ ਇੱਕ ਧਰਮ ਸਹੀ ਸੱਚ ਦਸਦਾ ਹੈ ਤਾਂ ਇਸਦਾ ਅਰਥ ਹੈ ਕਿ ਬਾਕੀ ਸਭ ਧਰਮ ਗਲਤ ਹਨ ਕਿਉਂਕਿ ਹਰ ਮਾਮਲੇ ਬਾਰੇ ਵੱਖ ਵੱਖ ਧਰਮਾਂ ਦੇ ਵਿਚਾਰ ਵੱਖ ਵੱਖ ਹਨ। ਸੋ ਕੋਈ ਵੀ ਧਰਮ ਪੂਰਨ ਸੱਚ ਪੇਸ਼ ਕਰਨ ਦਾ ਦਾਅਵਾ ਨਹੀਂ ਕਰ ਸਕਦਾ। ਹਕੀਕਤ ਇਹ ਹੈ ਕਿ ***ਗਲਤ ਵਿਗਿਆਨਕ ਸੋਚ ਕਾਰਨ ਹੋਈ ਗਲਤੀ ਤਾਂ ਸੁਧਾਰੀ ਜਾ ਸਕਦੀ ਹੈ, ਪਰ ਅੰਧਵਿਸ਼ਵਾਸ਼ ਕਾਰਨ ਹੋਈ ਗਲਤੀ ਸੁਧਾਰੀ ਤਾਂ ਕੀ ਸਵੀਕਾਰੀ ਵੀ ਨਹੀਂ ਜਾ ਸਕਦੀ।***

ਕੁੱਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਧਰਮ ਸਾਡੀ ਸੱਚ ਝੂਠ ਅਤੇ ਸਹੀ ਗਲਤ ਨੂੰ ਪਹਿਚਾਣਨ ਦੀ ਸ਼ਕਤੀ ਨਸ਼ਟ ਕਰ ਦਿੰਦਾ ਹੈ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਬਹੁਤ ਸਾਰੀਆਂ ਬੁਰਾਈਆਂ ਧਰਮ ਵਿੱਚੋਂ ਹੀ ਪੈਦਾ ਹੋਈਆਂ ਹਨ।

***ਸੰਖੇਪ ਪੰਜਾਬੀ ਰੂਪ -ਅਮਨਦੀਪ***

## ਖੈਰਨਾਰ ਵੀ ਰੱਬ ਦੀ ਹੋਂਦ ਵਿੱਚ ਵਿਸ਼ਵਾਸ ਨਹੀਂ ਰਖਦਾ

ਅੱਜ ਦੇ ਭ੍ਰਿਸ਼ਟ ਪ੍ਰਬੰਧ ਵਿੱਚ ਬਹੁਗਿਣਤੀ ਵੱਡੇ ਸਰਕਾਰੀ ਅਫਸਰਾਂ ਦਾ ਮੁੱਖ ਮਕਸਦ ਆਪਣੇ ਸਿਆਸੀ ਮਾਲਕਾਂ ਨੂੰ ਖੁਸ਼ ਰੱਖਣਾ ਅਤੇ ਵੱਧ ਤੋਂ ਵੱਧ ਧਨ ਇਕੱਠਾ ਕਰਨਾ ਹੀ ਹੁੰਦਾ ਹੈ ਫਿਰ ਕੁਝ ਅਜਿਹੇ ਮਿਲ ਜਾਂਦੇ ਹਨ ਜੋ ਹਰ ਮੁੱਲ ਚੁਕਾ ਕੇ ਵੀ ਆਪਣੇ ਅਸੂਲਾਂ ਤੇ ਪਹਿਰਾ ਦੇਣ, ਗਲਤ ਗੱਲਾਂ ਦੇ ਖਿਲਾਫ ਡਟਣ ਅਤੇ ਲੋਕਾਂ ਨੂੰ ਕੁਝ ਨਾ ਕੁਝ ਰਾਹਤ ਦੇਣ ਦੀ ਕੋਸ਼ਿਸ ਕਰਦੇ ਹਨ। ਮਹਾਂਰਾਸ਼ਟਰ ਵਿੱਚ ਅਜਿਹਾ ਹੀ ਇੱਕ ਅਫਸਰ ਜੀ. ਆਰ. ਖੈਰਨਾਰ ਸੀ ਜਿਸਨੇ ਕੁਝ ਸਾਲ ਪਹਿਲਾਂ ਬੰਬਈ ਦੀ ਮਿਉਂਸਪਲ ਕਾਰਪੋਰੇਸ਼ਨ ਵਿੱਚ ਵੱਡੇ ਲੋਕਾਂ ਦੇ ਨਜਾਇਜ਼ ਕਬਜਿਆਂ ਅਤੇ ਉਸਾਰੀਆਂ ਖਿਲਾਫ ਬਹੁਤ ਤਾੜੀ ਮੁਹਿੰਮ ਛੇੜੀ ਸੀ। ਇਹ ਨਜਾਇਜ਼ ਬਿਲਡਿੰਗਾਂ ਬਹੁਤ ਅਸਰ ਰਸੂਖ ਵਾਲੇ ਲੋਕਾਂ ਅਤੇ ਬੰਬਈ ਦੇ ਅੰਡਰ-ਵਰਲਡ ਦੇ ਵੱਡੇ ਬਦਮਾਸ਼ਾਂ ਦੀਆਂ ਸਨ ਪਰ ਖੈਰਨਾਰ ਨੇ ਇਨ੍ਹਾਂ ਦੀਆਂ ਧਮਕੀਆਂ ਅਤੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਇਨ੍ਹਾਂ ਨੂੰ ਢਾਹੁਣ ਦੀ ਮੁਹਿੰਮ ਕਾਫੀ ਸਫਲਤਾ ਪੂਰਵਕ ਚਲਾਈ ਰੱਖੀ ਸੀ। ਜਿੱਥੇ ਮਾਫੀਆਂ ਗ੍ਰੋਹਾਂ ਵੱਲੋਂ ਉਸਨੂੰ ਜਾਨੋ ਮਾਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਉਥੇ ਸਰਕਾਰ ਵਿੱਚ ਅਸਰ ਰਸੂਖ ਰੱਢਣ ਵਾਲੇ ਲੋਕਾਂ ਵੱਲੋਂ ਉਸਦੀਆਂ ਬਦਲੀਆਂ ਕਰਨ ਅਤੇ ਖੱਜਲ ਖੁਆਰ ਕਰਨ ਦੀਆਂ ਕੋਸ਼ਿਸਾਂ ਚਲਦੀਆਂ ਰਹੀਆਂ ਪਰ ਉਹ ਆਪਣੇ ਕੰਮ ਵਿੱਚ ਡਟਿਆ ਰਿਹਾ। ਇੱਕ ਵਾਰ ਉਸਨੇ 29 ਵੱਡੀਆਂ ਬਿਲਡਿੰਗਾਂ ਢਾਹ ਦਿੱਤੀਆਂ ਜਿਨ੍ਹਾਂ ਵਿੱਚ ਅੰਡਰ ਵਰਲਡ ਦੇ ਸਭ ਤੋਂ ਖਤਰਨਾਕ ਸਰਗਨੇ ਦਾਊਦ ਇਬਰਾਹੀਮ ਦੀ ਬਿਲਡਿੰਗ ਵੀ ਸੀ। ਇਨ੍ਹਾਂ ਕਾਰਵਾਈਆਂ ਕਰਕੇ ਉਸਨੇ ਲੋਕਾਂ ਅਤੇ ਮੀਡੀਏ ਤੋਂ ਬਹੁਤ ਪ੍ਰਸੰਸਾ ਖੱਟੀ ਅਤੇ ਉਹ ਇੱਕ ਆਦਰਸ਼ਕ ਅਧਿਕਾਰੀ ਵਜੋਂ ਉਭਰਿਆ। ਪਿਛਲੇ ਦਿਨੀ ਟਾਈਮਜ਼ ਆਫ਼ ਇੰਡੀਆ ਅਖਬਾਰ ਦੇ ਪੱਤਰਕਾਰ ਨਾਲ ਗੱਲਬਾਤ ਦੌਰਾਨ ਉਸਨੇ ਕਿਹਾ -

'ਅੱਜ ਮੈਂ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਮੈਂ ਆਪਣੀ ਜ਼ਮੀਰ ਦੀ ਆਵਾਜ ਅਨੁਸਾਰ ਚੱਲ ਸਕਿਆ। ***ਮੈਂ ਪ੍ਰਮਾਤਮਾ ਦਾ ਆਸਰਾ ਨਹੀਂ ਤਕਾਉਂਦਾ ਕਿਉਂਕਿ ਮੇਰਾ ਉਸ ਵਿੱਚ ਕੋਈ ਵਿਸ਼ਵਾਸ ਨਹੀਂ ਅਤੇ ਨਾ ਹੀ ਕਦੇ ਉਸਦੀ ਹੋਂਦ ਵਿੱਚ ਮੇਰਾ ਵਿਸ਼ਵਾਸ ਸੀ। ਪਰ ਮੇਰਾ ਆਪਣੇ ਲੋਕਾਂ ਦੀ ਚੰਗਿਆਈ ਅਤੇ ਹੌਂਸਲੇ ਉਪਰ ਬਹੁਤ ਵਿਸ਼ਵਾਸ ਹੈ।*** ਸਮਾਜ ਦੀ ਸੇਵਾ ਕਰਨਾ ਸਦਾ ਆਪਣਾ ਫਰਜ਼ ਸਮਝਿਆ ਹੈ ਕਿਉਂਕਿ ਮੈਂ ਚਾਹੇ ਗਰੀਬ ਪਰਿਵਾਰ ਵਿੱਚ ਪੈਦਾ ਹੋਇਆ ਫਿਰ ਵੀ ਮੈਂ ਜਿੰਦਗੀ ਵਿੱਚ ਸਭ ਕੁਝ ਪ੍ਰਾਪਤ ਕੀਤਾ। ਮੈਨੂੰ ਆਪਣੇ ਸੰਘਰਸ਼ਾਂ ਉਪਰ ਕੋਈ ਪਛਤਾਵਾ ਨਹੀਂ ਹੈ।'

*ਸਾਧਾਂ ਵੱਲੋਂ ਬਲਾਤਕਾਰਾਂ ਦੀ ਲੜੀ ਜਾਰੀ*

# ਸੰਤ ਸਮਸ਼ੇਰ ਸਿੰਘ ਜਗੇੜਾ ਵੀ ਸੀਖਾਂ ਪਿੱਛੇ

ਲੁਧਿਆਣਾ ਪੁਲਿਸ ਨੇ ਇੰਟਰਨੈਸ਼ਨਲ ਸੰਤ ਸਮਾਜ ਦੇ ਪ੍ਰਧਾਨ ਸੰਤ ਸਮਸ਼ੇਰ ਸਿੰਘ ਜਗੇੜਾ ਨੂੰ ਆਪਣੇ ਡਰਾਈਵਰ ਦੀ ਪਤਨੀ ਨਾਲ ਬਲਾਤਕਾਰ ਕਰਨ ਦੇ ਦੋਸ਼ ਹੇਠ ਧਾਰਾ 376 ਤਹਿਤ ਐੱਫ.ਆਈ.ਆਰ.179 ਦਰਜ ਕਰਕੇ ਗ੍ਰਿਫਤਾਰ ਕੀਤਾ ਹੈ ।

ਪੁਲਸ ਕੋਲ ਦਰਜ ਕਰਵਾਈ ਗਈ ਰਿਪੋਰਟ 'ਚ ਪੀੜਤ ਮਹਿਲਾ ਨੇ ਦੱਸਿਆ ਕਿ ਉਸ ਦਾ ਪਤੀ ਸੰਤ ਸਮਸ਼ੇਰ ਸਿੰਘ ਜਗੇੜਾ ਕੋਲ ਬਤੌਰ ਡਰਾਈਵਰ ਕੰਮ ਕਰਦਾ ਹੈ ਅਤੇ ਉਹ ਪਿਛਲੇ ਇੱਕ ਸਾਲ ਤੋਂ ਪਤੀ ਅਤੇ ਬੱਚਿਆਂ ਸਮੇਤ ਗੁਰਦੁਆਰਾ ਸਾਹਿਬ ਨੇੜੇ ਦੁਗਰੀ ਪੁਲ ਵਿਖੇ ਰਹਿ ਰਹੀ ਸੀ ।

ਉਸ ਨੇ ਦੱਸਿਆ ਕਿ ਕੱਲ੍ਹ ਉਸ ਦਾ ਪਤੀ ਆਪਣੇ ਪਿੰਡ ਗਿਆ ਹੋਇਆ ਸੀ,ਤਾਂ ਉਹ ਗੁਰਦੁਆਰਾ ਸਾਹਿਬ 'ਚ ਸੇਵਾ ਮਗਰੋਂ ਬੱਚਿਆਂ ਨਾਲ ਗੁਰਦੁਆਰੇ ਵਿਖੇ ਹੀ ਵਿਹੜੇ 'ਚ ਸੌਂ ਗਈ,ਜਦਕਿ ਸੰਤ ਆਪਣੇ ਕਮਰੇ 'ਚ ਸੁੱਤੇ ਹੋਏ ਸਨ। ਉਸ ਨੇ ਦੱਸਿਆ ਕਿ ਰਾਤ ਨੂੰ ਸੰਤਾਂ ਨੇ ਉਸ ਨੂੰ ਆਵਾਜ਼ ਮਾਰ ਕੇ ਬੁਲਾਇਆ ਅਤੇ ਪੀਣ ਵਾਸਤੇ ਪਾਣੀ ਮੰਗਿਆ। ਜਦੋਂ ਉਹ ਪਾਣੀ ਲੈ ਕੇ ਸੰਤਾਂ ਦੇ ਕਮਰੇ 'ਚ ਗਈ ਤਾਂ ਸੰਤ ਜੀ ਨੇ ਬਾਂਹ ਫੜ ਕੇ ਉਸ ਨੂੰ ਗਦੇਲੇ ਤੇ ਸੁੱਟ ਲਿਆ ਅਤੇ ਉਸ ਨਾਲ ਜਬਰਦਸਤੀ ਦਾ ਯਤਨ ਕੀਤਾ ਤੇ ਉਸ ਦੇ ਕੱਪੜੇ ਪਾੜ ਦਿੱਤੇ। ਉਸ ਨੇ ਸੰਤਾਂ ਦੇ ਚੁੰਗਲ 'ਚੋਂ ਮੁਕਤ ਹੋਣ ਦਾ ਯਤਨ ਕੀਤਾ ਅਤੇ ਰੌਲਾ ਪਾਇਆ, ਪਰ ਸਫਲ ਨਾ ਹੋ ਸਕੀ।

ਉਸ ਨੇ ਦੱਸਿਆ ਕਿ ਇਸੇ ਦੌਰਾਨ ਉਸ ਦਾ ਪਤੀ ਅਤੇ ਮਾਸੀ ਦਾ ਲੜਕਾ ਵੀ ਗੁਰਦੁਆਰੇ ਪਰਤ ਆਏ ਅਤੇ ਮੇਰਾ ਰੌਲਾ ਸੁਣ ਕੇ ਸੰਤਾਂ ਦੇ ਕਮਰੇ 'ਚ ਆ ਗਏ ਅਤੇ ਮੈਨੂੰ ਉਸ ਦੇ ਪੰਜੇ 'ਚੋਂ ਛੁਡਾਇਆ। ਉਨ੍ਹਾਂ ਦੇ ਆ ਜਾਣ 'ਤੇ ਜਦੋਂ ਸੰਤ ਬਾਹਰ ਨੂੰ ਭੱਜਿਆ, ਤਾਂ ਕਮਰੇ ਦੇ ਬਾਹਰ ਇਕੱਤਰ ਹੋਏ ਲੋਕਾਂ ਨੇ ਉਸ ਨੂੰ ਫੜ ਲਿਆ ਅਤੇ ਚੰਗੀ ਭੁਗਤ ਸਵਾਰੀ।

ਮੌਜੂਦ ਲੋਕਾਂ ਨੇ ਤੁਰੰਤ ਪੁਲਸ ਚੌਂਕੀ ਨੂੰ ਸੂਚਿਤ ਕੀਤਾ, ਜਿਸ 'ਤੇ ਪੁਲਿਸ ਨੇ ਮੌਕੇ ਤੇ ਪੁੱਜ ਕੇ ਸੰਤ ਸਮਸ਼ੇਰ ਸਿੰਘ ਜਗੇੜਾ ਨੂੰ ਗ੍ਰਿਫਤਾਰ ਕਰ ਲਿਆ ਅਤੇ ਉਸ ਵਿਰੁੱਧ ਧਾਰਾ 376 ਤਹਿਤ ਪਰਚਾ ਦਰਜ ਕਰ ਲਿਆ। ਘਟਨਾ ਵੇਲੇ ਹਾਜ਼ਰ ਲੋਕ ਸੰਤ ਨੂੰ ਲਾਹਨਤਾਂ ਪਾ ਰਹੇ ਸਨ।

ਇਸ ਦੁਖਦਾਈ ਘਟਨਾ ਸਬੰਧੀ ਜਦੋਂ ਮੁਹੱਲਾ ਵਾਸੀਆਂ ਨੂੰ ਪੁੱਛਿਆ ਗਿਆ ਤਾਂ ਉਹਨਾਂ ਇਸ ਘਟਨਾ ਦੀ ਸਖ਼ਤ ਸ਼ਬਦਾਂ 'ਚ ਨਿਖੇਧੀ ਕਰਦਿਆਂ ਕਿਹਾ ਕਿ ਇਹ ਸੰਤ ਨਹੀਂ, ਇਹ ਤਾਂ ਦਰਿੰਦਾ ਹੈ, ਇਸ ਨੇ ਇੱਕ ਵਾਰ ਨਹੀਂ, ਬਹੁਤ ਵਾਰ ਜੁੱਤੀਆਂ ਖਾਧੀਆਂ ਹਨ।। ਉਹਨਾਂ ਦੱਸਿਆ ਕਿ ਰਾਤ 12.30 ਵਜੇ ਜਦੋਂ ਅਸੀਂ ਗੁਰਦੁਆਰਾ ਸਾਹਿਬ ਵਿੱਚ ਰੌਲਾ ਸੁਣਿਆ ਤਾਂ ਅਸੀਂ ਤੁਰੰਤ ਘਟਨਾ ਸਥਾਨ 'ਤੇ ਪਹੁੰਚ ਕੇ ਦੇਖਿਆ ਕਿ ਸਮਸ਼ੇਰ ਸਿੰਘ ਜਗੇੜਾ ਅਲਫ ਨੰਗੀ ਹਾਲਤ ਵਿੱਚ ਖੜਾ ਸੀ। ਅਸੀਂ ਉਸ ਨੂੰ ਫੜ ਕੇ ਪੁਲਸ ਹਵਾਲੇ ਕੀਤਾ ਤੇ ਇਸੇ ਤਰ੍ਹਾਂ ਹੀ ਥਾਣੇ ਲਿਜਾਣ ਬਾਰੇ ਕਿਹਾ, ਪਰ ਪੁਲਸ ਮੁਲਾਜ਼ਮਾਂ ਨੇ ਉਸ ਨੂੰ ਕਛਹਿਰਾ ਪਾਉਣ ਦੇ ਦਿੱਤਾ ਤੇ ਆਪਣੇ ਨਾਲ ਲੈ ਗਈ ।

ਜਦੋਂ ਘਟਨਾ ਸਥਾਨ ਦਾ ਦੌਰਾ ਕੀਤਾ ਗਿਆ ਤਾਂ ਉੱਥੇ ਖਾਲਸਾ ਪੰਚਾਇਤ ਜ਼ਿਲਾ ਲੁਧਿਆਣਾ ਦੇ ਕਨਵੀਨਰ ਚਰਨਜੀਤ ਸਿੰਘ ਖਾਲਸਾ, ਬਾਬਾ ਨਛੱਤਰ ਸਿੰਘ ਕਾਲੀ ਕੰਬਲੀ ਵਾਲੇ, ਬਲਵੰਤ ਸਿੰਘ ਮੀਨੀਆਂ, ਜੋਗਿੰਦਰ ਸਿੰਘ ਮੁਹੱਲਾ ਪ੍ਰਧਾਨ, ਮਨਮੋਹਣ ਸਿੰਘ ਕੁਲਾਰ ਤੋਂ ਇਲਾਵਾ ਕਾਫੀ ਲੋਕ ਇਕੱਠੇ ਹੋਏ ਸਨ ਤੇ ਇਸ ਬਾਬੇ ਦੀਆਂ ਕਰਤੂਤਾਂ ਬਾਰੇ ਵਿਸਥਾਰ ਨਾਲ ਦੱਸ ਰਹੇ ਸਨ।

ਬਾਬਾ ਨਛੱਤਰ ਸਿੰਘ ਡੇਰਾ ਕਾਲੀ ਕੰਬਲੀ, ਪਟਿਆਲਾ ਵਾਲਿਆਂ ਨੇ ਇਸ ਗੁਰਦੁਆਰੇ ਸਬੰਧੀ ਦੱਸਿਆ ਕਿ ਇਹ ਜਗ੍ਹਾ ਬਾਬਾ ਗੁਰਬਚਨ ਸਿੰਘ ਕਾਲੀ ਕੰਬਲੀ ਵਾਲਿਆਂ ਕੋਲ ਸੀ ਤੇ ਉਹ ਇੱਥੋਂ ਦੇ ਸੰਨ 2000 ਤੱਕ ਮੁਖੀ ਰਹੇ। ਉਹਨਾਂ ਦੱਸਿਆ ਕਿ ਸੰਤ ਕੰਬਲੀ ਵਾਲਿਆਂ ਨੂੰ ਉਸ ਦੀਆਂ ਇਹਨਾਂ ਕਰਤੂਤਾਂ ਦਾ ਪਹਿਲਾਂ ਵੀ ਪਤਾ ਸੀ। ਉਹ ਉਸ ਨੂੰ ਡੇਰੇ ਵਿੱਚੋਂ ਚਲੇ ਜਾਣ ਲਈ ਕਹਿੰਦੇ ਰਹਿੰਦੇ ਸਨ ਤੇ ਇੱਕ ਵਾਰ ਉਹਨਾਂ ਉਸ ਨੂੰ ਕਿਹਾ ਕਿ ਤੂੰ ਡੇਰੇ 'ਚੋਂ ਚਲਾ ਜਾ, ਤਾਂ ਉਸ ਨੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਫਤਹਿਗੜ੍ਹ ਸਾਹਿਬ ਜੋੜ ਮੇਲੇ ਤੋਂ ਬਾਅਦ ਇੱਥੋਂ ਚਲਾ ਜਾਵਾਂਗਾ, ਪਰ ਉਸ ਨੇ ਅਜਿਹਾ ਨਹੀਂ ਕੀਤਾ। ਉਨ੍ਹਾਂ ਦੱਸਿਆ ਕਿ ਉਨ੍ਹਾਂ ਡੇਰੇ ਦੇ ਦੋ ਸੇਵਾਦਾਰ ਬਣਾਏ ਸਨ, ਇੱਕ ਸਮਸ਼ੇਰ ਸਿੰਘ ਤੇ ਇੱਕ ਬਲਵੰਤ ਸਿੰਘ ਮੀਨੀਆਂ, ਪਰ ਸਮਸ਼ੇਰ ਸਿੰਘ ਨੇ ਆਪਣੇ ਸਿਆਸੀ ਅਸਰ ਰਸੂਖ ਕਰਕੇ ਬਲਵੰਤ ਸਿੰਘ ਮੀਨੀਆਂ ਨੂੰ ਡੇਰੇ ਵਿੱਚ ਵੜਨ ਹੀ ਨਹੀਂ ਦਿੱਤਾ ਤੇ ਆਪ ਕਾਬਜ਼ ਹੋ ਕੇ ਬੈਠ ਗਿਆ ਅਤੇ ਇਹ ਆਪਣੀਆਂ ਅਜਿਹੀਆਂ ਕਰਤੂਤਾਂ ਕਰਦਾ ਰਿਹਾ।

ਮੁਹੱਲੇ ਦੇ ਪ੍ਰਧਾਨ ਜੋਗਿੰਦਰ ਸਿੰਘ ਨੇ ਦੱਸਿਆ ਕਿ ਸਾਰਾ ਮੁਹੱਲਾ ਇਸ ਬਾਬੇ ਖਿਲਾਫ ਹੈ ਤੇ ਕੋਈ ਵੀ ਮੁਹੱਲਾ ਵਾਸੀ ਕਦੇ ਇਸ ਗੁਰਦੁਆਰੇ ਮੱਥਾ ਟੇਕਣ ਨਹੀਂ ਜਾਂਦਾ। ਉਹਨਾਂ ਦੱਸਿਆ ਕਿ ਇਸ ਨੇ ਪਹਿਲਾਂ ਵੀ ਕਈ ਵਾਰ ਅਜਿਹੇ ਗੰਦੇ ਕੰਮਾਂ ਕਰਕੇ ਲੋਕਾਂ ਕੋਲੋਂ ਜੁੱਤੀਆਂ ਖਾਧੀਆਂ ਹਨ। ਉਨ੍ਹਾਂ ਦੱਸਿਆ ਕਿ ਜਦੋਂ ਅਸੀਂ ਰਾਤ ਇਸ ਨੂੰ ਪੁਲਸ ਨੂੰ ਫੜਾਇਆ, ਤਾਂ ਇਹ ਸ਼ਰਾਬ ਨਾਲ ਰੱਜਿਆ ਹੋਇਆ ਸੀ। ਉਨ੍ਹਾਂ ਹੋਰ ਦੱਸਿਆ ਕਿ ਇਹ ਭਨਿਆਰਾਂ ਵਾਲੇ ਦਾ ਚੇਲਾ ਸੀ ਅਤੇ ਉਸ ਵੱਲੋਂ ਛਾਪੇ ਭਵਸਾਗਰ ਵਿੱਚ ਇਸ ਦੀ ਭਨਿਆਰਾਂ ਵਾਲੇ ਨਾਲ ਫੋਟੋਆਂ ਵੀ ਲੱਗੀਆਂ ਹੋਈਆਂ ਸਨ, ਜਿਸ ਕਰਕੇ ਇਸ ਨੂੰ ਅਕਾਲ ਤਖਤ 'ਤੇ ਤਲਬ ਕਰਕੇ ਧਾਰਮਿਕ ਸਜ਼ਾ ਵੀ ਲਗਾਈ ਗਈ ਸੀ।

ਖਾਲਸਾ ਪੰਚਾਇਤ ਦੇ ਕਨਵੀਨਰ ਚਰਨਜੀਤ ਸਿੰਘ ਖਾਲਸਾ ਨੇ ਦੱਸਿਆ ਕਿ ਇਸ ਸੰਤ ਕਹਾਉਣ ਵਾਲੇ ਸ਼ਮਸ਼ੇਰ ਸਿੰਘ ਨੇ ਇੱਕ ਨਹੀਂ ਬਲਕਿ 6-7 ਪਰਿਵਾਰਾਂ ਦੀਆਂ ਜਿੰਦਗੀਆਂ ਬਰਬਾਦ ਕੀਤੀਆਂ ਹਨ। ਉਹਨਾਂ ਪਰਿਵਾਰ ਦੀਆਂ ਇਸਤਰੀਆਂ ਦੇ ਨਾਂਅ ਵੀ ਦੱਸੇ। ਉਹਨਾਂ ਦੱਸਿਆ ਕਿ ਇਹ ਹਰ ਵਾਰੀ ਆਪਣੇ ਸਿਆਸੀ ਅਸਰ



ਰਸੂਖ ਕਾਰਨ ਬਚਦਾ ਰਿਹਾ, ਪਰ ਹੁਣ ਅਸੀਂ ਇਸ ਨੂੰ ਇੱਥੋਂ ਕੱਢ ਕੇ ਹੀ ਰਹਾਂਗੇ। ਉਹਨਾਂ ਕਿਹਾ ਕਿ ਇਸ ਨੇ ਜੋ ਸੰਤ ਸਮਾਜ ਬਣਾਇਆ ਹੈ, ਜਿਸ ਦਾ ਇਹ ਪ੍ਰਧਾਨ ਬਣਿਆ ਫਿਰਦਾ ਹੈ, ਉਸਦਾ ਕੋਈ ਮੈਂਬਰ ਬਣਨ ਲਈ ਵੀ ਤਿਆਰ ਨਹੀਂ ਹੈ।

ਇਸ ਘਟਨਾ ਦਾ ਪਤਾ ਲਗਦੇ ਜਦੋਂ ਸੰਤ ਸ਼ਮਸ਼ੇਰ ਸਿੰਘ ਦੇ ਭਰਾ ਸ਼੍ਰੀ ਮਲਕੀਤ ਸਿੰਘ ਸਾਬਕਾ ਸਰਪੰਚ ਜਗੇੜਾ ਲੁਧਿਆਣਾ ਪਹੁੰਚੇ ਤਾਂ ਉਹਨਾਂ ਨੂੰ ਪੁੱਛਿਆ ਕਿ ਘਟਨਾ ਸੱਚੀ ਹੈ ਜਾਂ ਝੂਠੀ ਤਾਂ ਉਹਨਾਂ ਕਿਹਾ ਕਿ ਜੇ ਇਹ ਗੱਲ ਸੱਚੀ ਹੋਈ ਤਾਂ ਉਸ ਦੀ ਕੋਈ ਮਦਦ ਨਹੀਂ ਕਰਾਂਗੇ, ਜੇਕਰ ਇਹ ਗੱਲ ਝੂਠੀ ਹੋਈ ਤਾਂ ਅਸੀਂ ਪਿੰਡ ਵਾਸੀ ਉਸ ਦੀ ਹਰ ਮਦਦ ਕਰਾਂਗੇ। ਉਹਨਾਂ ਇਹ ਵੀ ਦੱਸਿਆ ਕਿ ਪਹਿਲਾਂ ਵੀ ਇਸ ਗੁਰਦੁਆਰੇ ਦੀ ਪ੍ਰਾਪਰਟੀ ਨੂੰ ਲੈ ਕੇ ਝਗੜਾ ਚੱਲ ਰਿਹਾ ਹੈ। ਅਦਾਲਤ ਚ ਕੇਸ ਵੀ ਚੱਲ ਰਿਹਾ ਹੈ ਪਰ ਇਸ ਘਟਨਾ ਤੋਂ ਮੈਨੂੰ ਇਹੀ ਜਾਪਦਾ ਹੈ ਕਿਤੇ ਇਹ ਵੀ ਉਸ ਨਾਲ ਜੁੜੀ ਕੋਈ ਘਟਨਾ ਨਾ ਹੋਵੇ।

ਲੋਕਾਂ ਦੀ ਇੱਕ ਧਿਰ ਅੰਦਰ ਚਰਚਾ ਇਹ ਵੀ ਹੈ ਕਿ ਆਮ ਲੋਕਾਂ ਵਿੱਚ ਜਗੇੜਾ ਆਪਣੀ ਬਹੁਤੀ ਪੁੱਗਤ ਨਹੀਂ ਸੀ ਬਣਾ ਸਕਿਆ ਪਰ ਉਸਦਾ ਕਬਜਾ ਕੀਤਾ ਡੇਰਾ ਇਸੇ ਇਲਾਕੇ ਵਿੱਚ ਹੋਣ ਕਰਕੇ ਉਸਦੀਆਂ ਸਰਗਰਮੀਆਂ ਤੋਂ ਆਮ ਲੋਕ ਵੀ ਜਾਣੂੰ ਸਨ। ਇਸ ਕਰਕੇ 18 ਜੁਲਾਈ ਨੂੰ ਪੁਲੀਸ ਦੇ ਤੁਰੰਤ ਅਤੇ ਰਾਤ ਸਮੇਂ ਹੀ ਪਹੁੰਚਣ ਤੇ ਲੋਕ ਬੜੇ ਹੈਰਾਨ ਹੋਏ ਕਿਉਂਕਿ ਜਦੋਂ ਇਸ ਸਾਧ ਦੀ ਬਾਦਲ ਦਰਬਾਰ ਚ ਪੁੱਗਤ ਸੀ ਤਾਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਪੁਲੀਸ ਇੱਧਰ ਮੂੰਹ ਨਹੀਂ ਸੀ ਕਰਦੀ ਤੇ ਜਗੇੜੇ ਦੀਆਂ ਖਰਮਸਤੀਆਂ ਬਰਕਰਾਰ ਰਹੀਆਂ।

ਅੱਜ ਸੀਖਾਂ ਪਿੱਛੇ ਬੈਠਾ ਜਗੇੜਾ ਉਨ੍ਹਾਂ ਦਿਨਾਂ ਨੂੰ ਯਾਦ ਕਰ ਰਿਹਾ ਹੋਵੇਗਾ ਜਦੋਂ ਸਿਆਸੀ ਅਖਾੜੇ ਵਿੱਚ ਬਾਦਲ ਟੌਹੜਾ ਭੇੜ ਸਰਗਰਮ ਸੀ। ਸਰਬਜੋਤ ਸਿੰਘ ਬੇਦੀ ਦੀ ਅਗਵਾਈ ਵਾਲੇ ਸੰਤ ਸਮਾਜ ਵੱਲੋਂ ਬਾਦਲ ਵਿਰੋਧੀ ਪ੍ਰਚਾਰ ਜੋਰਾਂ 'ਤੇ ਸੀ। ਉਸ ਵਕਤ ਇਸ ਪਾਖੰਡੀ ਬਾਬੇ ਵੱਲੋਂ ਬਾਦਲ ਗਰੁੱਪ ਦੇ ਇਸ਼ਾਰੇ 'ਤੇ ਆਪਣੀ ਅਗਵਾਈ 'ਚ ਇਕੱਠੇ ਕੀਤੇ ਸੰਤਾਂ ਰਾਹੀਂ ਇੰਟਰਨੈਸ਼ਨਲ ਸੰਤ ਸਮਾਜ ਬਣਾ ਕੇ ਸਿਆਸੀ ਅਖਾੜੇ ਵਿੱਚ ਥਾਪੀਆਂ ਮਾਰੀਆਂ ਗਈਆਂ ਸਨ। ਟੌਹੜਾ ਪੱਖੀ ਸੰਤ ਸਮਾਜ ਦੇ ਵਿਰੁੱਧ ਅਤੇ ਬਾਦਲ ਦੇ ਹੱਕ ਵਿੱਚ ਕੀਤੀ ਬਿਆਨਬਾਜੀ ਉਸ ਵਕਤ ਜਗੇੜੇ ਵਾਲੇ ਦੇ ਕਾਫੀ ਰਾਸ ਆਈ ਸੀ। ਜਿਸ ਕਰਕੇ ਆਪਣੀਆਂ ਖਰਮਸਤੀਆਂ ਦੇ ਬਾਵਜੂਦ ਉਹ ਲੋਕ ਰੋਹ ਤੋਂ ਬਚਿਆ ਰਿਹਾ। ਸ਼ਾਇਦ ਹੁਣ ਉਹ ਇਹ ਪੜ੍ਹਕੇ ਵੀ ਉਦਾਸ ਹੋ ਰਿਹਾ ਹੋਵੇਗਾ ਕਿ ਉਸ ਪ੍ਰਚਾਰ ਦੇ ਇਨਾਮ ਵਜੋਂ ਮਿਲੀ ਮੁਹੱਲਾ ਗੋਬਿੰਦਸਰ ਵਾਲੀ ਕੋਠੀ ਉਪਰ ਵੀ ਲੋਕਾਂ ਨੇ ਇਕੱਠੇ ਹੋ ਕੇ ਕਬਜਾ ਕਰ ਲਿਆ ਹੈ। ਉਸ ਕੋਠੀ ਨੂੰ ਮਹੱਲੇ ਵਾਲਿਆਂ ਨੇ ਜੰਜਘਰ ਅਤੇ ਹੋਰ ਸਾਂਝੇ ਕਾਰਜਾਂ ਲਈ ਵਰਤੋਂ ਵਾਲਾ ਸਥਾਨ ਬਨਾਉਣ ਦਾ ਫੈਸਲਾ ਕਰ ਲਿਆ ਹੈ।ਵਰਨਣਯੋਗ ਹੈ ਕਿ ਲੋਹਾਰਾ ਰੋਡ ਤੇ ਸਥਿਤ ਗੋਬਿੰਦਸਰ ਮੁਹੱਲੇ ਵਿਖੇ ਬਦਨਾਮ ਦਹਿਸ਼ਤਗਰਦ ਸੁਖਵਿੰਦਰ ਸਿੰਘ ਭੋਲਾ ਦੀ ਕੋਠੀ ਕਬਜੇ ਵਿੱ[illegible] ਲਈ ਸੀ। ਬਾਅਦ ਵਿੱਚ ਮਾਲ ਰਿਕਾਰਡ ਵਿੱਚ ਤਬਦੀਲੀ ਕਰਕੇ ਬਾਦਲ ਸਰਕਾਰ ਦੀਆਂ ਹਦਾਇਤਾਂ ਤੇ ਇਸ ਕੋਠੀ ਦਾ ਕਬਜਾ ਸਮਸ਼ੇਰ ਸਿੰਘ ਜਗੇੜਾ ਨੂੰ ਦੇ ਦਿੱਤਾ ਗਿਆ ਸੀ।

*ਸਫਾ 8 ਦੀ ਬਾਕੀ*

ਜਾਣੂ ਕਰਵਾਉਣ ਤੇ ਵਿਗਿਆਨ ਨਾਲ ਜੋੜਨ ਲਈ ਆਪਣੇ ਰਸਤੇ ਤੇ ਸਿਦਕ-ਦਿਲੀ ਨਾਲ ਤੁਰੇ ਹੋਏ ਹਾਂ।

? ਆਪਣੇ ਵਰਕਰਾਂ ਦਾ ਉਤਸ਼ਾਹ ਬਣਾਈ ਰੱਖਣ ਲਈ ਤੁਸੀਂ ਕੀ ਕਰਦੇ ਹੋ।

- ਹੇਠਲੀਆਂ ਇਕਾਈਆਂ ਤੱਕ ਵਿਚਾਰ-ਚਰਚਾ, ਸੈਮੀਨਾਰ ਕਰਦੇ ਹਾਂ। ਸਟੇਟ ਕੌਂਸਲ ਵੱਲੋਂ ਦਿੱਤੇ ਪ੍ਰੋਗਰਾਮ ਵਿੱਚ ਹਰ ਵਰਕਰ ਦੀ ਸ਼ਮੂਲੀਅਤ ਕਰਵਾਉਂਦੇ ਹਾਂ। ਰਾਜ ਪੱਧਰ ਦੇ ਸਮਾਗਮ ਵਿੱਚ ਸਾਰੇ ਵਰਕਰਾਂ ਨੂੰ ਲਿਜਾਂਦੇ ਹਾਂ। ਅਜਿਹੀ ਸਰਗਰਮੀ ਨਾਲ ਵਰਕਰਾਂ ਦਾ ਉਤਸ਼ਾਹ ਕਾਇਮ ਰਹਿੰਦਾ ਹੈ।

? ਸੰਘਰਸ਼ ਦੌਰਾਨ ਪੁਲਿਸ, ਪ੍ਰਸ਼ਾਸ਼ਨ ਵੱਲੋਂ ਕਿਸ ਤਰ੍ਹਾਂ ਦਾ ਸਹਿਯੋਗ ਮਿਲਦਾ ਹੈ।

- ਇਹ ਤਾਂ ਮੌਕੇ ਦੇ ਪ੍ਰਸ਼ਾਸ਼ਕ ਉਤੇ ਨਿਰਭਰ ਕਰਦਾ ਹੈ। ਆਮ ਹਾਲਤਾਂ ਵਿੱਚ ਸਾਨੂੰ ਪੁਲਿਸ ਦਾ ਸਹਿਯੋਗ ਮਿਲ ਹੀ ਜਾਂਦਾ ਹੈ ਪਰ ਜਦ ਸਿਆਸਤ ਦਾ ਦਖਲ ਹੋਵੇ ਤਾਂ ਮੁਸ਼ਕਲ ਵੀ ਪੇਸ਼ ਆਉਂਦੀ ਹੈ।

? ਤੁਹਾਡੀ ਜੀਵਨ ਜਾਚ ਦੀ ਖਾਸੀਅਤ।

- ਅਸੀਂ ਸਾਦੇ ਜੀਵਨ ਤੇ ਚੰਗੇ ਵਿਚਾਰਾਂ ਨੂੰ ਪਹਿਲ ਦਿੰਦੇ ਹਾਂ। ਸਾਡੇ ਵਰਕਰ ਕਿਸੇ ਕਿਸਮ ਦਾ ਕੋਈ ਨਸ਼ਾ ਨਹੀਂ ਕਰਦੇ। ਹਰ ਸਮੇਂ ਮਿਸ਼ਨ ਦੇ ਪਾਸਾਰ ਲਈ ਯਤਨਸ਼ੀਲ ਰਹਿੰਦੇ ਹਾਂ। ਅਸੀਂ ਆਪਣੇ ਵਰਕਰਾਂ ਨੂੰ ਮਹਾਤਮਾ ਫੂਲੇ ਵਰਗੇ ਸੁਧਾਰਕਾਂ ਦੇ ਜੀਵਨ ਤੋਂ ਸਿੱਖਣ ਲਈ ਪ੍ਰੇਰਦੇ ਹਾਂ।

? ਤੁਸੀਂ ਕਿਸ ਤਰ੍ਹਾਂ ਦਾ ਸਮਾਜ ਬਨਾਉਣਾ ਲੋਚਦੇ ਹੋ।

- ਜਿੱਥੇ ਧਰਮ, ਜਾਤ ਦੀ ਥਾਂ ਮਾਨਵਤਾਵਾਦ ਦਾ ਬੋਲ-ਬਾਲਾ ਹੋਵੇ, ਭ੍ਰਿਸ਼ਟਾਚਾਰ ਨਾ ਹੋਵੇ। ਹਰ ਕਿਸੇ ਨੂੰ ਉਸਦਾ ਹੱਕ ਮਿਲੇ। ਭਾਈਚਾਰਾ ਤੇ ਆਪਸੀ ਪਿਆਰ ਹੋਵੇ। ਵਿਗਿਆਨਕ ਖੋਜਾਂ ਮਾਨਵ ਦੀ ਭਲਾਈ ਤੇ ਜੀਵਨ ਦੀ ਬਿਹਤਰੀ ਲਈ ਹੋਣ। ਹਰ ਪਾਸੇ ਸ਼ਾਂਤੀ ਹੋਵੇ। ਅਜਿਹੇ ਚੰਗੇ ਸਮਾਜ ਲਈ ਹਰ ਕਿਸੇ ਨੂੰ ਹੱਥ ਵਟਾਉਣਾ ਚਾਹੀਦਾ ਹੈ।

? ਤਰਕਸ਼ੀਲ ਦੇ ਪਾਠਕਾਂ ਨਾਂ ਕੋਈ ਸੰਦੇਸ਼।

- ਤੁਸੀਂ ਚੰਗਾ ਕੰਮ ਕਰ ਰਹੇ ਹੋ। ਇਸ ਕੰਮ ਨੂੰ ਨੇਪਰੇ ਚਾੜ੍ਹਨ ਦੀ ਸਿਦਕਦਿਲੀ ਦੀ ਲੋੜ ਹੈ। ਅਸੀਂ ਮਿਲਕੇ ਇੱਕ ਉਦੇਸ਼ ਲਈ ਕੰਮ ਕਰਨ ਵਾਲੇ ਹਾਂ। ਆਪਣੇ ਕਾਰਜ ਵਿੱਚ ਜੁਟੇ ਰਹੋ। ਇੱਕ ਦਿਨ ਸਫਲਤਾ ਅਵੱਸ਼ ਮਿਲੇਗੀ।

## ਧਰਮ ਦੀ ਜਕੜ ਤੋਂ ਆਜਾਦ ਹੋ ਰਹੇ ਲੋਕ

*ਪੰਜਾਬੀ ਟ੍ਰਿਬਿਊਨ (10 ਜੁਲਾਈ 2003) ਵਿੱਚ ਪ੍ਰਕਾਸ਼ਿਤ ਇੱਕ ਰਿਪੋਰਟ ਅਨੁਸਾਰ ਕੈਨੇਡਾ ਵਿੱਚ ਇਸ ਵਾਰ ਹੋਈ ਮਰਦਮਸ਼ੁਮਾਰੀ ਵਿੱਚ 16% ਲੋਕਾਂ ਨੇ ਇਹ ਲਿਖਾਇਆ ਹੈ ਕਿ ਉਨ੍ਹਾਂ ਦਾ ਕੋਈ ਧਰਮ ਨਹੀਂ। ਜਦ ਕਿ ਪਿਛਲੀ ਮਰਦਮਸ਼ੁਮਾਰੀ ਵਿੱਚ ਇਹ ਗਿਣਤੀ 12 ਪ੍ਰਤੀਸ਼ਤ ਹੀ ਸੀ। ਇਸ ਤਰ੍ਹਾਂ ਧਰਮਾਂ ਦੇ ਚੁੰਗਲ ਵਿੱਚੋਂ ਨਿਕਲ ਚੁੱਕੇ ਲੋਕਾਂ ਵਿੱਚ 4 ਪ੍ਰਤੀਸ਼ਤ ਦਾ ਵਾਧਾ ਹੋਇਆ ਹੈ ਜੋ ਦਰਸਾਉਂਦਾ ਹੈ ਕਿ ਮਨੁੱਖਤਾ ਧਰਮਾਂ ਤੋਂ ਮੁਕਤ ਸੰਸਾਰ ਵੱਲ ਸਹਿਜੇ ਸਹਿਜੇ ਵਧ ਰਹੀ ਹੈ।*

ਹੇਮ ਰਾਜ ਸਟੈਨੋ

# ਧਰਮ ਬਾਰੇ ਸਾਡਾ ਦ੍ਰਿਸ਼ਟੀਕੋਣ ਅਤੇ ਵਤੀਰਾ

**ਵਿਚਾਰ ਕਿੱਥੋਂ ਪੈਦਾ ਹੁੰਦੇ ਹਨ?**

ਫਰਜ਼ ਕਰੋ ਮਨੁੱਖ ਦੇ ਦਿਮਾਗ ਹੀ ਨਾ ਹੋਵੇ ਤਾਂ ਉਸਨੂੰ ਕੋਈ ਖਿਆਲ ਆ ਸਕੇਗਾ? ਸ਼ਾਇਦ ਹੀ ਕੋਈ ਇਉਂ ਸੋਚ ਸਕੇ। ਦੂਸਰੇ ਨੰਬਰ 'ਤੇ ਜੇ ਦਿਮਾਗ ਨੂੰ ਸੁੰਨ ਕਰ ਦੇਈਏ ਤਾਂ ਕੋਈ ਵਿਚਾਰ ਪੈਦਾ ਹੋਵੇਗਾ? ਨਹੀਂ। ਕਿਉਂ? ਕਿਉਂਕਿ ਮਨੁੱਖ ਦਾ ਦਿਮਾਗ ਇਸ ਹਾਲਤ ਵਿਚ ਸੋਚਣ ਦੇ ਸਮਰੱਥ ਹੀ ਨਹੀਂ ਰਹਿੰਦਾ। ਸੋ ਵਿਚਾਰ ਦੇ ਪੈਦਾ ਹੋਣ ਲਈ ਦਿਮਾਗ ਰੂਪੀ ਪਦਾਰਥ ਦੀ ਹੋਂਦ ਹੋਣ ਅਤੇ ਇਸਦੀ ਸੋਚਣ ਦੀ ਗਤੀ ਦਾ ਕਾਇਮ ਰਹਿਣਾ ਇਕ ਬੁਨਿਆਦੀ ਸ਼ਰਤ ਹੈ।

ਹੁਣ ਮੰਨ ਲਵੋ ਕਿ ਇਹ ਬੁਨਿਆਦੀ ਸ਼ਰਤ ਵੀ ਕਾਇਮ ਹੋਵੇ ਪਰ ਪੰਜੇ ਗਿਆਨ ਇੰਦਰੀਆਂ ਵਿਚੋਂ ਕੋਈ ਵੀ ਇੰਦਰੀ ਦਿਮਾਗ ਤੱਕ ਸੰਦੇਸ਼ ਹੀ ਨਾ ਪਹੁੰਚਾਵੇ ਤਾਂ ਕੀ ਦਿਮਾਗ ਅੰਦਰ ਕੋਈ ਵਿਚਾਰ ਪੈਦਾ ਹੋ ਸਕੇਗਾ? ਫਿਰ ਨਹੀਂ। ਸਪਸ਼ਟਤਾ ਲਈ ਠੋਸ ਮਿਸਾਲ ਲਓ। ਮਨੁੱਖ ਦੀਆਂ ਅੱਖਾਂ ਬੰਦ ਕਰ ਦਿਓ। ਕੀ ਦਿਮਾਗ ਫਿਰ ਵੀ ਮਨੁੱਖ ਨੂੰ ਦੱਸ ਸਕੇਗਾ ਕਿ ਉਸਦੇ ਸਾਹਮਣੇ ਆਈ ਚੀਜ਼ ਦਾ ਰੰਗ ਕੀ ਹੈ? ਨਹੀਂ, ਇਉਂ ਨਹੀਂ ਹੋਵੇਗਾ। ਇਸਤੋਂ ਸਪਸ਼ਟ ਹੋ ਜਾਂਦਾ ਹੈ ਕਿ ਪੰਜੇ ਗਿਆਨ ਇੰਦਰੀਆਂ ਰਾਹੀਂ ਹੀ ਦਿਮਾਗ ਨੂੰ ਸੰਦੇਸ਼ ਮਿਲਣ ਕਰਕੇ ਉਹ ਵਿਚਾਰ ਬਣਾਉਣ ਦੇ ਯੋਗ ਬਣਦਾ ਹੈ।

ਅਗਲੀ ਗੱਲ। ਇਹ ਪੰਜੇ ਗਿਆਨ ਇੰਦਰੀਆਂ, ਆਪਣੇ ਕੰਟਰੋਲਰ ਦਿਮਾਗ ਨੂੰ ਜੋ ਸੰਦੇਸ਼ ਪਹੁੰਚਾਉਂਦੀਆਂ ਹਨ, ਉਹ ਇਨ੍ਹਾਂ ਨੂੰ ਕਿੱਥੋਂ ਮਿਲਦੇ ਹਨ? ਇਕ ਮਿਸਾਲ ਲਵੋ। ਜੇਕਰ ਕਿਸੇ ਵਿਅਕਤੀ ਦੇ ਸਾਹਮਣੇ ਚਰਨਜੀਤ ਖੜਾ ਹੈ ਤਾਂ ਉਸਦੀ ਦ੍ਰਿਸ਼ਟੀ ਵਾਲੀ ਗਿਆਨ ਇੰਦਰੀ ਆਪਣੇ ਕੰਟਰੋਲਰ ਦਿਮਾਗ ਕੋਲ ਚਰਨਜੀਤ ਦੇ ਖਲੋਤਾ ਹੋਣ ਦਾ ਸੰਦੇਸ਼ ਪਹੁੰਚਾ ਦੇਵੇਗੀ। ਫਿਰ ਦਿਮਾਗ ਮਨੁੱਖ ਨੂੰ ਉਹੋ-ਜਿਹਾ ਵਰਤਾਓ ਕਰਨ ਦਾ ਆਦੇਸ਼ ਦੇਵੇਗਾ ਜਿਹੋ-ਜਿਹੇ ਉਸਨੇ ਪਹਿਲਾਂ ਜਾਂ ਫੌਰੀ ਚਰਨਜੀਤ ਬਾਰੇ ਵਿਚਾਰ ਬਣਾਏ ਹੋਏ ਹਨ।

ਇਸ ਲਈ ਸਾਰੇ ਵਿਚਾਰਾਂ ਜਾਂ ਗਿਆਨ ਦਾ ਆਧਾਰ (ਸੋਮਾ) ਬਾਹਰਮੁਖੀ ਸੰਸਾਰ ਬਣਦਾ ਹੈ, ਇਸਦਾ ਇਕੋ-ਇਕ ਸਾਧਨ ਸਾਡੀਆਂ ਪੰਜੇ ਗਿਆਨ ਇੰਦਰੀਆਂ ਹਨ। ਇਨ੍ਹਾਂ ਰਾਹੀਂ ਦਿੱਤੇ ਸੰਦੇਸ਼ਾਂ ਤੋਂ ਕਿਹੋ-ਜਿਹੇ ਵਿਚਾਰ ਬਣਾਉਣੇ ਹਨ, ਇਹ ਕੰਮ ਦਿਮਾਗ ਦਾ ਹੈ। ਅਤੇ ਇਹ ਵੀ ਕਿ ਜਿਹੋ-ਜਿਹੇ ਹੀ ਦਿਮਾਗ ਵਿਚਾਰ ਬਣਾਉਂਦਾ ਹੈ, ਉਸੇ ਅਨੁਸਾਰ ਹੀ ਉਹ ਮਨੁੱਖ ਨੂੰ ਆਦੇਸ਼ ਦਿੰਦਾ ਹੈ ਅਤੇ ਉਹ ਅਮਲ ਕਰਦਾ ਹੈ।

**ਬਾਹਰਮੁਖੀ ਹਾਲਤਾਂ ਅਰਥਾਤ ਪਦਾਰਥਕ ਹਾਲਤਾਂ ?**

ਮਨੁੱਖ ਦੇ ਅਮਲ ਕਰਨ ਦਾ ਕਾਰਨ ਕੀ ਹੈ? ਮਨੁੱਖ ਕੀ ਹੈ? ਪਦਾਰਥਕ ਵਜੂਦ। ਫਿਰ ਜਦੋਂ ਮਨੁੱਖ-ਨੁਮਾ ਇਸ ਪਦਾਰਥਕ ਵਜੂਦ ਨੂੰ ਸਰਗਰਮੀ ਵਿਚ ਪਾਉਣ ਵਾਲੀ ਚੀਜ਼ ਹੀ ਵਿਚਾਰ ਹਨ ਤਾਂ ਕੀ ਉਦੋਂ ਵਿਚਾਰ, ਪਦਾਰਥਕ ਸ਼ਕਤੀ ਵਿਚ ਨਾ ਵਟੇ? ਵਟ ਜਾਂਦੇ ਹਨ। ਇਸੇ ਲਈ ਬਾਹਰਮੁਖੀ ਸੰਸਾਰ ਦੀਆਂ ਪਦਾਰਥਕ ਹਾਲਤਾਂ ਵਿਚ ਸਾਰੀ ਸ੍ਰਿਸ਼ਟੀ ਅਤੇ ਹਰ ਖੇਤਰ - ਬ੍ਰਹਿਮੰਡਕ, ਸਮਾਜੀ, ਆਰਥਕ, ਰਾਜਨੀਤਿਕ ਪ੍ਰਬੰਧ ਅਤੇ ਵਿਚਾਰਧਾਰਕ ਆਦਿ - ਸਾਰਾ ਉਹ ਕੁੱਝ ਆ ਜਾਂਦਾ ਹੈ ਜੋ ਮਨੁੱਖੀ ਮਨ ਤੋਂ ਅਜ਼ਾਦ ਹੋਂਦ ਵਿਚ ਹੈ।

ਸੋ ਇਸ ਵਿਚਾਰ-ਚਰਚਾ ਤੋਂ ਸਾਫ ਹੈ ਕਿ ਇਹ ਨਜ਼ਰੀਆ ਵਿਚਾਰਾਂ ਦੇ ਪੈਦਾ ਹੋਣ ਦਾ ਆਧਾਰ ਬਾਹਰਮੁਖੀ ਪਦਾਰਥਕ ਹਾਲਤਾਂ ਨੂੰ ਅਤੇ ਪੰਜੇ ਗਿਆਨ ਇੰਦਰੀਆਂ ਨੂੰ ਇਸਦਾ ਸਾਧਨ ਮੰਨਦਾ ਹੈ। ਇਹ ਵਿਚਾਰਾਂ ਦੇ ਪੈਦਾ ਹੋਣ ਵਾਲੇ ਅਮਲ ਵਿਚ ਨਾ ਤਾਂ ਕਿਸੇ ਦੈਵੀ-ਸ਼ਕਤੀ ਵਰਗੀ ਸ਼ੈਅ ਦੀ ਕੋਈ ਦੇਣ ਸਮਝਦਾ ਹੈ ਅਤੇ ਨਾ ਹੀ ਇਹ, ਇਹ ਮੰਨਦਾ ਹੈ ਕਿ ਵਿਚਾਰ ਬਾਹਰਮੁਖੀ ਹਾਲਤਾਂ ਨਾਲੋਂ ਟੁੱਟੇ ਮਨੁੱਖੀ ਮਨ 'ਚ ਫੁਰਿਆ ਕੋਈ ਫੁਰਨਾ ਹੁੰਦੇ ਹਨ। ਬੱਸ ਇਹ ਹੀ ਪਦਾਰਥਵਾਦੀ ਨਜ਼ਰੀਆ ਹੈ ਜੋ ਆਪਣੇ ਆਪ ਵਿਚ ਹੀ ਨਾਸਤਕ ਹੈ। ਫਲਸਫੇ ਦੀ ਭਾਸ਼ਾ ਵਿਚ ਇਸਨੂੰ ਇਉਂ ਗੁਰਬੰਦ ਕੀਤਾ ਜਾਂਦਾ ਹੈ: ਪਦਾਰਥ ਪਹਿਲਾਂ (Primary)ਅਤੇ ਚੇਤਨਾ ਦੂਜੈਲੀ (Secondary) ਹੈ ਭਾਵ ਕਿ ਪਦਾਰਥ ਤੋਂ ਬਿਨਾਂ ਚੇਤਨਾ ਦੀ ਕੋਈ ਹੋਂਦ ਨਹੀਂ ਹੈ; ਹਾਂ ਚੇਤਨਾ, ਮੋੜਵੇਂ ਰੂਪ ਵਿਚ ਪਦਾਰਥ ਨੂੰ ਪ੍ਰਭਾਵਿਤ ਜ਼ਰੂਰ ਕਰਦੀ ਹੈ। ਇਸ ਲਈ ਹਰ ਉਹ ਨਜ਼ਰੀਆ ਮੂਲੋਂ ਗਲਤ ਹੈ ਜੋ ਪਦਾਰਥ ਨਾਲੋਂ ਚੇਤਨਾ ਨੂੰ ਪਹਿਲੀ ਬਣਾਉਂਦਾ ਹੈ।

**ਧਰਮ ਦਾ ਵਿਰੋਧ ਕਿਉਂ?**

ਇਹ ਦੇਖਣ ਵਾਸਤੇ ਆਪਾਂ ਧਰਮ ਨੂੰ ਮੋਟੇ ਤੌਰ 'ਤੇ ਦੋ ਵਰਗਾਂ ਵਿਚ ਵੰਡਦੇ ਹਾਂ। ਪਹਿਲਾ ਵਰਗ ਤਾਂ ਇਸ ਸੰਸਾਰ ਨੂੰ 'ਉਪਰਲੇ' ਦੀ ਰਚਨਾ ਮੰਨਦਾ ਹੈ ਅਤੇ ਇੱਥੇ ਵਾਪਰਦੇ ਹਰ ਵਰਤਾਰੇ ਨੂੰ 'ਉਸਦੀ' ਰਜ਼ਾ ਸਮਝਦਾ ਹੈ। ਪਰ 'ਉਪਰਲਾ' ਆਪ ਕੀ ਹੈ? ਇਸਦਾ ਮੰਨਣਾ ਹੈ ਕਿ ਉਸਦਾ ਕੋਈ ਭੌਤਿਕ ਵਜੂਦ ਨਹੀਂ। ਇਨ੍ਹਾਂ ਅਨੁਸਾਰ 'ਉਪਰਲਾ', ਜਿਸਦਾ ਕੋਈ ਭੌਤਿਕ ਵਜੂਦ ਨਹੀਂ ਯਾਨੀ 'ਕੁਛ ਵੀ ਨਹੀਂ' ਦੇ ਮਨ ਵਿਚੋਂ ਇਹੋ-ਜਿਹਾ ਸੰਸਾਰ ਸਿਰਜਣ ਅਤੇ ਚਲਾਉਣ ਦਾ ਵਿਚਾਰ ਉਪਜਿਆ ਤੇ ਉਸਨੇ ਸਿਰਜ ਦਿੱਤਾ। ਇੱਥੇ ਵਾਪਰਦੇ ਹਰ ਤਰ੍ਹਾਂ ਦੇ ਵਰਤਾਰੇ 'ਉਸਦੀ' 'ਲੀਲ੍ਹਾ' ਹੈ। ਇਸ ਤਰ੍ਹਾਂ ਇਹ ਧਾਰਮਿਕ ਵਰਗ ਪਦਾਰਥ ਤੋਂ ਬਿਨਾ ਚੇਤਨਾ ਅਤੇ ਨਾਲ ਹੀ ਚੇਤਨਾ ਰਾਹੀਂ ਪਦਾਰਥ ਪੈਦਾ ਕੀਤੇ ਜਾਣ ਦਾ ਧਾਰਨੀ ਹੈ। ਇਹ ਵਰਗ ਦੇ ਸ੍ਰਿਸ਼ਟੀ ਤੋਂ ਪਰ੍ਹੇ ਕਿਸੇ ਦੈਵੀ-ਸ਼ਕਤੀ ਨੂੰ ਹੀ ਸਾਰੇ ਸੰਸਾਰ ਦੀ ਪੈਦਾਇਸ਼ ਤੇ ਮੌਜੂਦ ਰੱਖਣ ਵਾਲੀ ਸਮਝ ਕਰਕੇ ਇਸਨੂੰ ਬਾਹਰਮੁਖੀ ਅਧਿਆਤਮਵਾਦੀ (ਆਦਰਸ਼ਵਾਦੀ) ਕਿਹਾ ਜਾਂਦਾ ਹੈ।

ਇਸੇ ਕਰਕੇ ਇਹ ਵਰਗ ਸਭ ਕੁੱਝ ਹੀ 'ਉਪਰਲੇ' ਦੇ ਹੱਥ-ਵੱਸ ਹੋਣਾ ਪ੍ਰਚਾਰਦਾ ਹੈ। ਨਤੀਜਾ ? ਇੱਥੇ ਜੋ ਭੁੱਖ-ਮਰੀ, ਭ੍ਰਿਸ਼ਟਾਚਾਰ, ਗਰੀਬੀ, ਅਨਪੜ੍ਹਤਾ, ਬਲਾਤਕਾਰ, ਐਕਸੀਡੈਂਟਾਂ ਵਿਚ ਮਨੁੱਖੀ ਜਾਨਾਂ ਦੇ ਜਾਣ, ਫਿਰਕੂ ਦੰਗੇ, ਮੀਂਹ ਨਾ ਪੈਣ, ਹੜ੍ਹ ਆਉਣ ਆਦਿ ਸਭ ਕਾਸੇ ਨੂੰ ਹੀ 'ਉਪਰਲੇ' ਤੇ ਸੁੱਟ ਦਿੰਦਾ ਹੈ। ਇਸਦਾ ਅਰਥ ਕੀ ਬਣ ਜਾਂਦੈ? ਬੱਸ ਇਹੀ ਕਿ ਇਹ ਸਭ ਕੁੱਝ ਲੁੱਟ-ਖਸੁੱਟ ਕਰ ਰਹੀਆਂ ਜਮਾਤਾਂ



ਕਰਕੇ ਨਹੀਂ ਬਲਕਿ 'ਉਪਰਲੇ' ਦੀ ਰਜ਼ਾ ਕਰਕੇ ਹੈ। ਇੱਥੇ ਹੀ ਬੱਸ ਨਹੀਂ ਬਲਕਿ ਇਹ ਤਾਂ ਇੱਥੇ ਹੋਣ ਵਾਲੀਆਂ ਲੁੱਟ ਮਾਰ, ਬਲਾਤਕਾਰ, ਅਤੇ ਹੋਰ ਹਨੇਰ-ਗਰਦੀਆਂ ਨੂੰ ਵੀ ਇਨ੍ਹਾਂ ਦਾ ਸ਼ਿਕਾਰ ਹੋਈ ਜਨਤਾ ਨੂੰ ਹੀ ਗਰਦਾਨ ਦਿੰਦਾ ਹੈ ਜਿਵੇਂ ਪੰਜਾਬ 'ਚ ਇਕ ਕਹਾਵਤ ਚਾਲੂ ਹੈ: "ਭਾਈ ਰੱਬ ਵੀ ਉਹੋ ਜਿਹਾ ਹੋ ਗਿਆ ਜਿਹੋ ਜਿਹੇ ਲੋਕ ਹੋ ਗਏ।" ਇਸੇ ਲਈ ਇਹਨਾਂ ਮਾੜੇ ਦਿਨਾਂ ਨੂੰ ਦੂਰ ਕਰਨ ਲਈ 'ਉਸ' 'ਉਪਰਲੇ' ਅੱਗੇ ਅਰਜੋਈਆਂ ਕਰਨ ਦੀ 'ਮੱਤ' ਦਿੰਦਾ ਹੈ ਤੇ ਇਸ ਤਰ੍ਹਾਂ ਨਾਲ ਇਹ ਵਰਗ ਆਮ ਜਨਤਾ ਨੂੰ ਲੁਟੇਰੇ ਸਮਾਜਕ-ਪ੍ਰਬੰਧ ਨੂੰ ਤਬਦੀਲ ਕਰਨ ਲਈ ਜਦੋਜਹਿਦ ਕਰਨ ਦੀ ਥਾਂ ਇਸ ਅੱਗੇ ਗੋਡੇ ਟੇਕ ਦੇਣ ਦੀ ਸੋਚ ਬਣਾ ਦਿੰਦਾ ਹੈ।

ਦੂਸਰਾ ਵਰਗ। ਇਹ ਕਿਸੇ ਦੈਵੀ-ਸ਼ਕਤੀ ਨਾਂ ਦੀ ਕੋਈ ਹਸਤੀ (ਸ਼ਕਤੀ) ਦੀ ਹੋਂਦ ਤੋਂ ਤਾਂ ਮੁਨਕਰ ਹੁੰਦਾ ਹੈ ਜਾਂ ਅੰਸ਼ਕ ਤੌਰ 'ਤੇ ਮੁਨਕਰ ਹੁੰਦਾ ਹੈ। ਪਰ ਇਹ ਵੀ ਪਦਾਰਥ ਨਾਲੋਂ ਚੇਤਨਾ ਨੂੰ ਪਹਿਲਾਂ ਕਿਵੇਂ ਬਣਾਉਂਦਾ ਹੈ ਆਓ ਦੇਖੀਏ। ਲੁੱਟ ਦੀ ਗੱਲ ਲਵੋ। ਸਮਾਜਕ-ਪ੍ਰਬੰਧ ਲੁੱਟ-ਅਧਾਰਤ ਹੋਵੇ ਤੇ ਲੁੱਟ ਨਾ ਹੋਵੇ, ਕੀ ਇਹ ਹੋ ਸਕਦੈ? ਕਦੇ ਵੀ ਨਹੀਂ। ਕੀ ਸਾਡੇ ਦੇਸ਼ ਦੀ ਆਬਾਦੀ ਦਾ ਜਿਹੜਾ ਹਿੱਸਾ ਭੁੱਖ-ਮਰੀ ਦਾ ਸ਼ਿਕਾਰ ਹੋ ਕੇ ਤੜਫ ਤੜਫ ਮਰ ਰਿਹਾ ਹੈ ਉਹ ਆਪਣੀ ਇੱਛਾ ਜਾਂ ਉਸਦੇ ਮਨ ਵਿਚਲੇ ਬੁਰੇ ਵਿਚਾਰ ਕਰਕੇ ਹੈ? ਨਹੀਂ। ਪਰ ਇਹ ਵਰਗ ਪ੍ਰਚਾਰਦਾ ਹੈ ਕਿ ਇਸ ਸੰਸਾਰ ਅੰਦਰ ਦੁਖ-ਸੁਖ ਤਾਂ ਮਨੁੱਖੀ ਮਨ ਵਿਚੋਂ ਪੈਦਾ ਹੋਈਆਂ ਇਛਾਵਾਂ ਜਾਂ ਲਾਲਸਾਵਾਂ ਕਰਕੇ ਹੈ। ਭਾਵ ਕਿ ਗਰੀਬ, ਗਰੀਬੀ ਕਰਕੇ ਦੁਖੀ ਨਹੀਂ ਹੈ ਬਲਕਿ ਉਸਦੇ ਮਨ ਵਿਚੋਂ ਪੈਦਾ ਹੋਏ ਵਿਚਾਰਾਂ ਕਰਕੇ ਹੈ। ਇਸ ਤਰ੍ਹਾਂ ਇਹ ਵਰਗ ਵੀ ਭੈੜੀਆਂ ਸਮਾਜਕ ਹਾਲਤਾਂ ਦਾ ਮਨੁੱਖੀ ਮਨ 'ਤੇ ਪੈਣ ਵਾਲੇ ਪ੍ਰਭਾਵ ਸਦਕਾ ਉਸਦੇ ਦੁਖੀ ਹੋਣ ਦੀ ਗੱਲ ਨੂੰ ਟਾਲ ਕੇ ਇਸਨੂੰ ਮਨੁੱਖੀ ਮਨ ਵਿਚੋਂ ਪੈਦਾ ਹੋਏ ਬੁਰੇ ਵਿਚਾਰਾਂ ਨੂੰ ਹੀ ਕਾਰਨ ਬਣਾ ਧਰਦਾ ਹੈ। ਜਿਸ ਦਾ ਸਾਰ-ਤੱਤ ਇਹ ਬਣਦਾ ਹੈ ਕਿ ਜੇ ਤੁਸੀਂ ਚੰਗੇ ਵਿਚਾਰਾਂ ਦੇ ਧਾਰਨੀ ਹੋ ਤਾਂ ਸੰਸਾਰ ਚੰਗਾ ਹੈ, ਜੇਕਰ ਤੁਸੀਂ ਮਾੜੇ ਵਿਚਾਰਾਂ ਦੇ ਹੋ ਤਾਂ ਸੰਸਾਰ ਮਾੜਾ ਹੇ। ਇਸ ਤਰ੍ਹਾਂ ਇਹ ਵਰਗ ਵੀ ਪਦਾਰਥਕ ਹਾਲਤਾਂ ਤੋਂ ਚੇਤਨਾ (ਵਿਚਾਰਾਂ) ਦੇ ਪੈਦਾ ਹੋਣ ਦੀ ਥਾਂ 'ਤੇ ਮਨੁੱਖੀ ਮਨ ਵਿਚੋਂ ਵਿਚਾਰਾਂ ਦੇ ਪੈਦਾ ਹੋਣਾ ਦਰਸਾਉਣ ਕਰਕੇ ਪਦਾਰਥ ਨਾਲੋਂ ਚੇਤਨਾ ਨੂੰ ਪਹਿਲੀ ਬਣਾ ਧਰਦਾ ਹੈ। ਕਿਉਂਕਿ ਇਹ ਵਰਗ ਮਨੁੱਖੀ ਮਨ ਦੇ ਅੰਦਰੋਂ ਉਪਜੇ ਵਿਚਾਰਾਂ ਕਰਕੇ ਹੀ ਸੰਸਾਰ ਦੇ ਚੰਗੇ ਜਾਂ ਮਾੜੇ ਹੋਣਾ ਦਰਸਾਉਂਦਾ ਹੈ, ਇਸ ਲਈ ਇਨ੍ਹਾਂ ਨੂੰ ਅੰਤਰਮੁਖੀ ਅਧਿਆਤਮਵਾਦੀ (ਆਦਰਸ਼ਵਾਦ) ਕਿਹਾ ਜਾਂਦਾ ਹੈ।

ਇਸ ਕਰਕੇ ਇਹ ਵਰਗ ਵੀ ਪਹਿਲੇ ਵਰਗ ਦੀ ਤਰ੍ਹਾਂ ਹੀ ਇਸ ਸਮਾਜ ਅੰਦਰ ਫੈਲਾਈ ਅਸਮਾਨਤਾ ਜਾਂ ਲੋਕਾਂ ਦੀ ਕੀਤੀ ਦੁਰਦਸ਼ਾ ਤੋਂ ਲੁਟੇਰੀਆਂ ਜਮਾਤਾਂ ਨੂੰ ਬਰੀ ਕਰ ਦਿੰਦਾ ਹੈ। ਇਹ ਵੀ ਪਹਿਲੇ ਵਰਗ ਦੀ ਤਰ੍ਹਾਂ ਹੀ (ਭਾਵੇਂ ਸੂਖਮ ਰੂਪ ਵਿਚ ਹੀ ਸਹੀ) ਲੁਟੇਰੀਆਂ ਜਮਾਤਾਂ ਨੂੰ ਬਰੀ ਕਰਦਾ ਹੈ। ਉਹ ਕਿਵੇ? ਜਦੋਂ ਇਹ ਕਹਿੰਦਾ ਹੈ ਕਿ ਮਨੁੱਖ ਆਪਾ ਸੁਧਾਰ ਲਵੇ, ਬੱਸ ਸਾਰਾ ਕੁੱਝ ਠੀਕ ਹੋ ਜਾਵੇਗਾ। ਯਾਨੀ ਇਹ ਸਮਾਜਕ-ਪ੍ਰਬੰਧ ਨੂੰ ਨਹੀਂ ਬਲਕਿ ਇਸ ਪ੍ਰਬੰਧ ਕਰਕੇ ਦੁੱਖਾਂ ਦੀ ਭੰਨੀ ਹੋਈ ਜਨਤਾ ਨੂੰ ਦੋਸ਼ੀਆਂ ਦੇ ਕਟਹਿਰੇ ਵਿਚ ਖੜਾ ਦਿੰਦਾ ਹੈ। ਇਸ ਤਰ੍ਹਾਂ ਇਹ ਵਰਗ ਵੀ ਮਨੁੱਖ ਨੂੰ ਇਸ ਲੁਟੇਰੇ-ਪ੍ਰਬੰਧ ਨੂੰ ਬਦਲਣ ਲਈ ਜਦੋਜਹਿਦ ਤੋਂ ਪਾਸੇ ਲੈ ਜਾਂਦਾ ਹੈ।

*ਸਾਰ-ਤੱਤ ਇਹ ਕਿ ਇਹ ਦੋਨੋ ਵਰਗਾਂ ਦੇ ਧਰਮ ਸੰਸਾਰ ਨੂੰ ਹੀ ਉਲਟਾ ਕਰ ਦਿੰਦੇ ਹਨ, ਭਾਵ ਉਹ ਦੋਸ਼ੀ ਸਮਾਜਕ ਸ਼ਕਤੀਆਂ ਦੀ ਥਾਂ 'ਤੇ ਉਲਟਾ ਇਨ੍ਹਾਂ ਦਾ ਸ਼ਿਕਾਰ ਬਣੀ ਲੋਕਾਈ ਨੂੰ ਹੀ ਦੋਸ਼ੀ ਠਹਿਰਾ ਦਿੰਦੇ ਹਨ। ਜਿਹੜੀ ਲੋਕਾਈ ਇਸ ਕੂੜ-ਪ੍ਰਚਾਰ ਦਾ ਸ਼ਿਕਾਰ ਹੋ ਜਾਂਦੀ ਹੈ ਉਹ ਅੰਧ-ਵਿਸ਼ਵਾਸ਼ਾਂ ਦਾ ਸ਼ਿਕਾਰ ਵੀ ਹੋ ਜਾਂਦੀ ਹੈ ਅਤੇ ਫੇਰੀ ਫਾਹ ਕੇ ਸਮਾਜਕ-ਪ੍ਰਬੰਧ ਬਦਲਣ ਲਈ ਜਦੋਜਹਿਦ ਦੇ ਰਾਹ ਪੈਣ ਦੀ ਥਾਂ ਇਨ੍ਹਾਂ ਮੂਹਰੇ ਗੋਡੇ ਟੇਕ ਦਿੰਦੀ ਹੈ।* ਇਸ ਤਰ੍ਹਾਂ ਨਾਲ ਧਰਮ, ਸਮਾਜ 'ਤੇ ਕਾਬਜ਼ ਲੋਕ-ਦੋਖੀ ਲੁਟੇਰੇ ਧੜੇ ਦੇ ਹੱਕ ਵਿਚ ਵਿਚਾਰਧਾਰਕ ਥੜਾ ਤਿਆਰ ਕਰਦਾ ਹੋਇਆ ਆਮ ਲੋਕਾਈ ਦਾ ਵੈਰੀ ਹੋ ਨਿੱਬੜਦਾ ਹੈ। ਇਸ ਤਰ੍ਹਾਂ ਨਾਲ ਇਹ ਨਵੀਂ ਤੇ ਅਗਾਂਹਵਧੂ ਤਬਦੀਲੀ ਦਾ ਪੱਖੀ ਨਹੀਂ ਰਹਿੰਦਾ, ਇਸੇ ਲਈ ਇਹ ਪਿਛਾਖੜੀ ਤਾਕਤ ਹੈ। ਬੱਸ ਇਸੇ ਵਿਚੋਂ ਹੀ ਸਾਡਾ ਧਰਮ-ਵਿਰੋਧ ਨਿਕਲਦਾ ਹੈ।

**ਕੀ ਧਰਮ ਨਿੱਜੀ ਮਸਲਾ ਹੈ?**

ਆਪ ਮੁਹਾਰੇ ਹੀ ਕਈ ਵਾਰੀ ਸਾਥੋਂ ਇਸਦਾ ਜਵਾਬ ਹਾਂ ਵਿਚ ਨਿਕਲ ਜਾਂਦਾ ਹੈ। ਇਹ ਠੀਕ ਵੀ ਹੈ ਅਤੇ ਨਹੀਂ ਵੀ। ਆਓ ਦੇਖੀਏ ਕਿਵੇਂ? ਜਦੋਂ ਅਸੀਂ ਕਹਿੰਦੇ ਕਿ "ਧਰਮ ਇਕ ਨਿੱਜੀ ਮਸਲਾ ਹੈ" ਤਾਂ ਉਦੋਂ ਅਸੀਂ ਇਸ ਨੂੰ ਸਰਕਾਰ ਦੇ ਪ੍ਰਸੰਗ ਵਿਚ ਕਹਿੰਦੇ ਹਾਂ। ਮਤਲਬ ਕਿ ਸਰਕਾਰ ਅਤੇ ਧਰਮ ਨੂੰ ਵੱਖੋ ਵੱਖਰੇ ਰਹਿਣਾ ਚਾਹੀਦਾ ਹੈ ਭਾਵ ਇਹ ਕਿ ਸਰਕਾਰ ਨੂੰ ਸਿੱਧੇ ਤੌਰ 'ਤੇ ਆਪਣਾ ਕੋਈ ਵੀ (ਸਰਕਾਰੀ) ਧਰਮ ਨਹੀਂ ਬਣਾਉਣਾ ਚਾਹੀਦਾ ਤੇ ਨਾ ਹੀ ਅਸਿੱਧੇ ਤੌਰ 'ਤੇ ਕਿਸੇ ਧਰਮ ਦੀ ਮੱਦਦ ਕਰਨੀ ਚਾਹੀਦੀ ਹੈ। ਨਾ ਹੀ ਧਾਰਮਿਕ ਸਿੱਖਿਆ ਚਾਲੂ ਕਰਨੀ ਚਾਹੀਦੀ ਹੈ ਅਤੇ ਨਾ ਹੀ ਧਾਰਮਿਕ ਸਿੱਖਿਆ ਲਈ ਕੋਈ ਸਰਕਾਰੀ ਸਹਾਇਤਾ ਦੇਣੀ ਚਾਹੀਦੀ ਹੈ। ਕਿਉਂ? ਕਿਉਂਕਿ ਇਸ ਤਰ੍ਹਾਂ ਨਾਲ ਇਹ ਆਮ ਲੋਕਾਂ ਦੀ ਸਰਕਾਰ ਨਹੀਂ ਹੋਵੇਗੀ। ਕਿਉਂਕਿ ਸਰਕਾਰ ਨੇ ਤਾਂ ਸਮੁੱਚੇ ਲੋਕਾਂ ਦੀ ਨੁਮਾਇੰਦਗੀ ਕਰਨੀ ਹੁੰਦੀ ਹੈ, ਇਸ ਲਈ ਜੇ ਉਹ ਹੀ ਕਿਸੇ ਧਰਮ ਵਿਸ਼ੇਸ਼ ਨਾਲ ਬੱਝ ਜਾਂਦੀ ਹੈ ਤਾਂ ਉਹ ਦੂਸਰੇ ਧਰਮਾਂ ਜਾਂ ਨਾਸਤਕਾਂ ਪ੍ਰਤੀ ਵਿਤਕਰੇ-ਰਹਿਤ ਪਾਲਸੀ ਨਹੀਂ ਅਪਣਾ ਸਕੇਗੀ। ਨਾ ਹੀ ਸਰਕਾਰ ਨੂੰ ਕਿਸੇ ਵਿਅਕਤੀ ਦੇ ਧਰਮ 'ਚ ਦਖਲ ਦੇਣਾ ਚਾਹੀਦਾ ਹੈ, ਕਿਉਂਕਿ ਇਸ ਤਰ੍ਹਾਂ ਉਹ ਰਾਜਸੀ ਤਾਕਤ ਨੂੰ ਇਕ ਧਰਮ ਦੇ ਵਿਰੁੱਧ ਵਰਤਣ ਦੀ ਗਲਤ ਵਰਤੋਂ ਕਰ ਰਹੀ ਹੋਵੇਗੀ। ਇਸ ਲਈ ਸਰਕਾਰ ਦੇ ਪ੍ਰਸੰਗ ਵਿਚ ਧਰਮ ਮਨੁੱਖ ਦਾ ਇੱਕ ਨਿੱਜੀ ਮਸਲਾ ਕਹਿਣਾ ਠੀਕ ਹੈ।

ਪਰ ਜਦੋਂ ਅਸੀਂ ਕਹਿੰਦੇ ਹਾਂ ਕਿ "ਧਰਮ ਮਨੁੱਖ ਦਾ ਇੱਕ ਨਿੱਜੀ ਮਸਲਾ ਨਹੀਂ ਹੈ" ਤਾਂ ਉਦੋਂ ਅਸੀਂ ਆਪਣੀ ਜਥੇਬੰਦੀ ਦੇ ਪ੍ਰਸੰਗ ਵਿਚ ਕਹਿੰਦੇ ਹਾਂ। ਕਿਉਂਕਿ ਧਾਰਮਿਕ ਵਿਚਾਰਧਾਰਾ ਲੋਕ-ਵਿਰੋਧੀ ਹੈ ਤੇ ਤਰਕਸ਼ੀਲਤਾ ਹਰ ਲੋਕ-ਵਿਰੋਧੀ ਵਿਚਾਰਧਾਰਾ ਖਿਲਾਫ ਲੜਨ ਦੀ ਮੰਗ ਕਰਦੀ ਹੈ। ਇਸ ਲਈ ਅਸੀਂ "ਧਰਮ ਮਨੁੱਖ ਦਾ ਇਕ ਨਿੱਜੀ ਮਸਲਾ ਹੈ" ਕਹਿਕੇ ਇਸ ਵਿਰੁਧ ਲੜਾਈ ਤੋਂ ਟਲ ਨਹੀਂ ਸਕਦੇ। ਸੋ ਸਾਡੀ ਜਥੇਬੰਦੀ ਦੇ ਪ੍ਰਸੰਗ'ਚ "ਧਰਮ ਇਕ ਨਿੱਜੀ ਮਸਲਾ" ਨਹੀਂ ਹੈ।

**ਧਰਮ ਪ੍ਰਤੀ ਸਾਡਾ ਵਤੀਰਾ:**

ਉਪਰੋਕਤ ਤਾਂ ਸੀ ਧਰਮ ਬਾਰੇ ਸਾਡਾ ਦ੍ਰਿਸ਼ਟੀਕੋਣ। ਇਸੇ ਦ੍ਰਿਸ਼ਟੀਕੋਣ ਤੋਂ ਆਪ-ਮੁਹਾਰੇ ਹੀ ਸਾਡਾ ਵਤੀਰਾ ਤਹਿ ਹੋ ਜਾਂਦਾ ਹੈ। ਸਾਨੂੰ ਸਮੁੱਚੇ ਧਰਮ ਦੇ ਵਿਰੋਧ ਦਾ ਡਟਵਾਂ ਪੈਂਤੜਾ ਅਖਤਿਆਰ ਕਰਨਾ ਬਣਦਾ ਹੈ।

ਡਟਵੇਂ ਪੈਂਤੜੇ ਤੋਂ ਕੀ ਭਾਵ ਹੈ? ਇਹੀ ਕਿ ਸਾਨੂੰ ਸਮੁੱਚੇ ਧਰਮੀ ਫਲਸਫੇ ਦਾ ਪਿਛਾਖੜੀ ਰੋਲ ਉਜਾਗਰ ਕਰਨਾ ਚਾਹੀਦਾ ਹੈ। ਸਾਨੂੰ ਧਰਮਾਂ (ਸਥਾਪਤ) ਨੂੰ ਪਹਿਲੇ ਰੂਪ ਵਿਚ ਹੀ ਕਾਇਮ ਰਹਿਣ ਜਾਂ ਉਹਨਾਂ ਨੂੰ ਪੁਰਾਣੇ ਰੂਪ (ਮੂਲਵਾਦ) ਵੱਲ ਲਿਜਾਣ, ਜਾਂ ਧਰਮਾਂ ਨੂੰ ਅਧਾਰ ਬਣਾਉਂਦਿਆਂ ਧਰਮ ਨੂੰ ਨਵਿਆਉਣ (ਜਿਵੇਂ ਬਾਬਾਵਾਦ), ਦਾ ਡਟਕੇ ਵਿਰੋਧ ਕਰਨਾ ਬਣਦਾ ਹੈ। ਸਾਨੂੰ ਵੱਖੋ-ਵੱਖਰੇ ਧਰਮਾਂ ਵਿਚੋਂ ਮਾੜੀਆਂ-ਮੋਟੀਆਂ ਉਪਦੇਸ਼-ਨੁਮਾ ਲਗਦੀਆਂ ਚੰਗੀਆਂ ਗੱਲਾਂ ਨੂੰ ਉਨ੍ਹਾਂ ਦੇ ਫਲਸਫੇ ਨਾਲੋਂ ਅੱਡ ਕਰਕੇ ਉਸਤਤੀ ਵਜੋਂ ਨਹੀਂ ਪ੍ਰਚਾਰਨਾ ਚਾਹੀਦਾ। ਕਿਉਂ? ਕਿਉਂਕਿ ਇਸਦਾ ਮਤਲਬ ਤਾਂ ਫਿਰ ਇਹ ਹੋਵੇਗਾ ਕਿ ਅਸੀਂ ਸਮੁੱਚੇ ਧਰਮੀ ਫਲਸਫੇ ਦੇ ਵਿਰੁੱਧ ਨਹੀਂ ਹਾਂ ਬਲਕਿ ਧਰਮ ਦੇ ਕੁੱਝ ਅੰਸ਼ਾਂ ਵਿਰੁੱਧ ਹੀ ਹਾਂ ਜਾਂ ਧਰਮ ਵਿਚ ਜੋ ਕੁੱਝ ਵੈਸੇ ਹੀ ਗਲਤ ਕਿਹਾ ਗਿਆ ਜਾਂ ਇਸਦੇ ਨਾਮ ਤੇ ਕੀਤਾ ਗਿਆ ਜਾਂ ਹੁਣ ਕੀਤਾ ਜਾਂਦਾ ਹੈ, ਉਸਦੇ ਹੀ ਵਿਰੁੱਧ ਹਾਂ।

ਇਕ ਗੱਲ ਹੋਰ। ਅੱਜ ਕੱਲ ਇਕ ਨਵਾਂ, ਕੂਲਾ ਤੇ ਬਹੁਤ ਹੀ ਠੀਕ ਜਾਪਦਾ ਵਿਚਾਰ ਸੁਨਣ ਵਿਚ ਆ ਰਿਹਾ ਹੈ ਕਿ ਸਾਡਾ ਧਰਮ ਮਾਨਵਤਾ ਹੈ। ਕੀ ਮਤਲਬ ਹੈ ਇਸਦਾ? ਸਿਰਫ ਤੇ ਸਿਰਫ ਇਹੀ ਕਿ ਅੱਜ ਕੱਲ ਦੇ ਧਰਮਾਂ ਵਿਚਲਾ ਤੱਤ ਮਾਨਵਤਾ ਨਹੀਂ ਹੈ ਅਤੇ ਅਜਿਹਾ ਧਰਮ ਹੋਣਾ ਚਾਹੀਦਾ ਹੈ ਜਿਸਦਾ ਤੱਤ ਮਾਨਵਤਾ ਵਾਲਾ ਹੋਵੇ। ਇਉਂ ਕਰਨ ਨਾਲ ਹਰ ਅਗਾਂਹਵਧੂ ਸ਼ਕਤੀ ਅੱਗੇ ਕਿਹੋ-ਜਿਹੀ ਸਥਿਤੀ ਪੈਦਾ ਹੋ ਜਾਵੇਗੀ, ਕਦੇ ਸੋਚਿਐ? ਇਹੀ ਕਿ ਤੁਸੀਂ ਇਹ ਸੋਚੋ ਕਿ ਤਰਕਸ਼ੀਲ, ਅਗਾਂਹਵਧੂ ਜਾਂ ਧਾਰਮਿਕ ਲਹਿਰ ਵਿਚੋਂ ਕਿਸ ਦੀ ਚੋਣ ਕਰਨੀ ਹੈ।

ਸੋ ਸਾਨੂੰ ਧਰਮ ਦੇ ਇਸ ਅਗਾਂ:ਹਵਧੂ ਲਗਦਾ ਰੂਪ ਵਾਲੀ ਹਰ ਕੋਸ਼ਿਸ਼ ਦਾ, ਇਹ ਭਾਵੇਂ ਅਚੇਤ ਰੂਪ ਵਿਚ ਹੀ ਹੋਵੇ ਅਤੇ ਭਾਵੇਂ ਕਿਸੇ ਵੀ ਹਲਕੇ ਵੱਲੋਂ ਹੋਵੇ, ਦਾ ਡਟਕੇ ਵਿਰੋਧ ਕਰਨਾ ਚਾਹੀਦਾ ਹੈ। ਕਿਉਂ? ਕਿਉਂਕਿ ਇਉਂ ਨਾ ਕਰਨਾ ਸਿਧਾਂਤਕ ਤੌਰ 'ਤੇ ਇਸ ਲਈ ਗਲਤ ਹੈ ਕਿ ਇਸਦਾ ਮਤਲਬ ਮੂਲ ਰੂਪ ਵਿਚ ਧਰਮ ਦਾ ਵਿਰੋਧ ਕਰਨਾ ਨਹੀਂ ਰਹੇਗਾ ਬਲਕਿ ਹੁਣ ਦੇ ਪ੍ਰਚੱਲਤ ਧਰਮਾਂ ਦਾ ਵਿਰੋਧ ਹੀ ਰਹਿ ਜਾਂਵੇਗਾ। ਦੂਸਰੇ ਇਹ ਵੀ ਕਿ ਧਰਮ ਦੇ ਲਾਇਸੰਸ ਨੂੰ ਨਵਿਆਉਣ ਵਾਲੀ ਪਈ (ਅਚੇਤ ਰੂਪ, ਜੇ ਇਹ ਸੱਚੀਓਂ ਇਉਂ ਹੈ) ਇਹ ਬਿਰਤੀ ਦੇਖਣ ਨੂੰ ਭਾਵੇਂ ਬਹੁਤ ਹੀ ਸਧਾਰਨ ਜਿਹੀ ਲੱਗੇ ਪਰ ਇਹ ਹੈ ਬਹੁਤ ਘਾਤਕ। ਇਹ ਇਸ ਗੱਲ ਦਾ ਮੂੰਹ ਬੋਲਦਾ ਸਬੂਤ ਹੁੰਦਾ ਹੈ ਕਿ ਲੋਕਾਂ ਦੀ ਦੁਸ਼ਮਣ ਇਸ ਪਿਛਾਖੜੀ ਵਿਚਾਰਧਾਰਾ ਪ੍ਰਤੀ ਸਾਡੇ ਮਨ ਅੰਦਰ ਕਿਤੇ ਨਾ ਕਿਤੇ ਨਰਮ ਕੋਨਾ ਬਣਿਆ ਪਿਆ ਹੁੰਦਾ ਹੈ। ਲੋਕ-ਦੋਖੀ ਵਿਚਾਰਧਾਰਾ ਪ੍ਰਤੀ ਪਿਆ ਮਨ ਅੰਦਰ ਨਰਮ ਕੋਨਾ, ਲੜਾਈ ਵਿਚ ਲੋੜੀਂਦਾ ਬੇਲਚਕ, ਬੇਕਿਰਕ, ਬੇਤਰਸ, ਬੇਬਾਕ ਅਤੇ ਬੇਖੌਫ ਰਵਈਆ ਨਹੀਂ ਰਹਿਣ ਦਿੰਦਾ। ਇਹ ਨਰਮਾਈ, ਸੁਲਾਹ-ਸਫਾਈ ਦਾ ਰੁਖ ਅਖਤਿਆਰ ਕਰਨ ਵੱਲ ਲਿਜਾਂਦਾ ਹੈ ਤੇ ਧਰਮ ਵਿਰੁੱਧ ਜਦੋਜਹਿਦ ਨੂੰ ਲੀਹੋਂ ਲਾਹੁਣ ਦਾ ਆਧਾਰ ਤਿਆਰ ਕਰ ਦਿੰਦਾ ਹੈ।

ਇਸਤੋਂ ਅੱਗੇ ਸਾਡੇ ਧਾਰਮਿਕ ਵਿਰੋਧ ਦਾ ਇਹ ਨੁਕਤਾ ਬਣਦਾ ਹੈ ਕਿ ਜਦੋਂ ਵੀ ਕਦੇ ਸਰਕਾਰ ਤੇ ਧਰਮ ਇਕ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਜਾਂ ਸਰਕਾਰ ਵੱਲੋਂ ਕਿਸੇ ਧਰਮ ਵਿਸ਼ੇਸ਼ ਦੀ ਰਿਆਇਤ ਕਰਨ ਵਾਲਾ ਕੋਈ ਕਦਮ ਪੁੱਟਿਆ ਜਾਂਦਾ ਹੈ ਤਾਂ ਹਰ ਸੰਭਵ ਤਰੀਕੇ ਨਾਲ ਉਸਦਾ ਡਟਕੇ ਵਿਰੋਧ ਕੀਤਾ ਜਾਣਾ ਚਾਹੀਦਾ ਹੈ। ਸਾਡੀ ਮੰਗ ਇਹ ਵੀ ਹੋਣੀ ਚਾਹੀਦੀ ਹੈ ਕਿ ਕਿਸੇ ਵੀ ਵਿਅਕਤੀ ਨਾਲ ਇਸ ਅਧਾਰ 'ਤੇ ਵਿਤਕਰਾ ਨਹੀਂ ਕੀਤਾ ਜਾਣਾ ਚਾਹੀਦਾ ਕਿ ਉਹ ਕਿਸ ਧਰਮ ਨੂੰ ਮੰਨਦਾ ਹੈ, ਕਿਸ ਨੂੰ ਨਹੀਂ। ਨਾ ਹੀ ਕਿਸੇ ਧਰਮ ਨੂੰ ਉੱਧ-ਮੂਲ ਮਚਾ ਕੇ ਸਮਾਜਕ ਸ਼ਾਂਤੀ ਭੰਗ ਕਰਨ ਦੀ ਆਗਿਆ ਦਿੱਤੀ ਜਾਣੀ ਚਜਾਹੀਦੀ ਹੈ। ਜਿਹੜਾ ਵੀ ਇਉਂ ਕਰਦਾ ਹੈ ਉਸਨੂੰ ਉਸੇ ਕਾਨੂੰਨ ਰਾਹੀਂ ਦੰਡਿਤ ਕਰਨਾ ਬਣਦਾ ਹੈ ਜਿਵੇਂ ਕਿ ਆਮ ਕਸੂਰਵਾਰ ਨੂੰ ਦੰਡਿਤ ਕੀਤਾ ਜਾਂਦਾ ਹੈ।ਇਸਤੋਂ ਅੱਗੇ ਸਾਡੀ ਜਥੇਬੰਦੀ ਦਾ ਅਮਲੀ ਵਤੀਰੇ ਦਾ ਸਵਾਲ ਆਉਂਦਾ ਹੈ। ਊਂ ਤਾਂ ਉਤਲਾ ਵੀ ਸਭ ਕੁੱਝ ਸਾਡੀ ਜਥੇਬੰਦੀ ਦਾ ਹੀ ਮਸਲਾ ਹੈ। ਫਿਰ ਵੀ ਜਿਹੋ-ਜਿਹੀਆਂ ਸਾਡੀਆਂ ਸਮਾਜਕ ਹਾਲਤਾਂ ਹਨ, ਇਸ ਵਿਚ ਵੱਖੋ-ਵੱਖਰੇ ਧਰਮਾਂ ਵਾਲੇ ਲੋਕ ਵਿਚਰ ਰਹੇ ਹਨ ਅਤੇ ਨਾਸਤਕ ਵੀ, ਤਰਕਸ਼ੀਲ ਵੀ ਅਤੇ ਹੋਰ ਅਗਾਂਹਵਧੂ ਜਾਂ ਖੁੱਲ-ਖਿਆਲੀਏ ਆਦਿ ਵੀ। ਇਸ ਲਈ ਇਨ੍ਹਾਂ ਨਾਲ ਸਾਡੇ ਸਿੱਧੇ ਸਬੰਧਾਂ ਦਾ ਸਵਾਲ ਵੀ ਪੈਦਾ ਹੁੰਦਾ ਹੈ। ਧਰਮਾਂ ਵਾਲਿਆਂ ਨੂੰ ਛੱਡਕੇ ਬਾਕੀਆਂ ਨਾਲ ਤਾਂ ਸਾਡੇ ਸਬੰਧਾਂ ਦਾ ਕੋਈ ਰੱਟਾ ਨਹੀਂ। ਪਰ ਕਈ ਵਾਰੀ ਧਰਮਾਂ ਵਾਲਿਆਂ ਨਾਲ ਸਾਡੇ ਸਬੰਧਾਂ ਪ੍ਰਤੀ ਭੁਲੇਖਾ ਖੜਾ ਹੋਣ ਦੀ ਗੁੰਜਾਇਸ਼ ਪਈ ਰਹਿੰਦੀ ਹੈ। ਸੋ ਇਨ੍ਹਾਂ ਹਾਲਤਾਂ ਅਧੀਨ ਅਸੀਂ ਕੀ ਕਰੀਏ? ਸਾਨੂੰ ਇਹ ਨੀਤੀ ਅਖਤਿਆਰ ਕਰਨੀ ਬਣਦੀ ਹੈ ਕਿ ਜਿੱਥੋਂ ਤੱਕ ਆਮ ਸਧਾਰਨ ਮਨੁੱਖਾਂ ਨਾਲ ਆਮ ਸਬੰਧਾਂ ਦਾ ਸਵਾਲ ਹੈ ਉਦੋਂ ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਜੇ ਉਹ ਤਰਕਸ਼ੀਲ ਹੈ ਤਾਂ ਸਾਡਾ ਦੋਸਤ ਹੈ ਅਤੇ ਜੇਕਰ ਕਿਸੇ ਧਰਮ ਨੂੰ ਮੰਨਦਾ ਹੈ ਤਾਂ ਸਾਡਾ ਦੁਸ਼ਮਣ। ਇਸਦਾ ਮਤਲਬ ਇਹ ਬਣ ਜਾਵੇਗਾ ਕਿ ਜਾਂ ਤਾਂ ਕੋਈ ਵਿਅਕਤੀ ਦੋਸਤ ਹੁੰਦਾ ਹੈ ਜਾਂ ਦੁਸ਼ਮਣ, ਜੋ ਠੀਕ ਨਹੀਂ ਹੈ। ਇਸ ਵਿਸ਼ਾਲ ਦੁਨੀਆਂ ਵਿਚ ਕਿੰਨੀ ਹੀ ਗਿਣਤੀ ਅਜਿਹੀ ਹੋਵੇਗੀ ਜਿਹੜੀ ਨਾ ਤਾਂ ਸਾਡੀ ਸਿੱਧੀ ਦੋਸਤ ਹੁੰਦੀ ਹੈ ਤੇ ਨਾ ਹੀ ਸਿੱਧੀ ਦੁਸ਼ਮਣ। ਸੋ ਸਾਨੂੰ ਉਨ੍ਹਾਂ ਪ੍ਰਤੀ ਆਮ ਸਧਾਰਨ ਮਨੁੱਖਾਂ ਵਾਲਾ ਵਤੀਰਾ ਰਖਦਿਆਂ ਉਨ੍ਹਾਂ ਨੂੰ ਵਿਚਾਰਧਾਰਕ ਤੌਰ 'ਤੇ ਠੀਕ ਦਿਸ਼ਾ ਵੱਲ ਲਿਜਾਣ ਲਈ ਪ੍ਰੇਰਨਾ ਰਾਹੀਂ ਮਨਾਉਣਾ (Convincing by persuation) ਚਾਹੀਦਾ ਹੈ। ਉਨ੍ਹਾਂ ਨਾਲ ਸਮਾਜਕ ਰਿਸ਼ਤੇ ਕਾਇਮ ਰੱਖਣੇ ਚਾਹੀਦੇ ਹਨ। ਇਹ ਨੀਤੀ ਸਾਡੇ ਆਪਣੇ ਹੀ ਪਦਾਰਥਵਾਦੀ ਨਜ਼ਰੀਏ ਵਿਚੋਂ ਨਿਕਲਦੀ ਹੈ ਕਿ ਮਨੁੱਖ ਪਹਿਲਾਂ ਜਨਮ ਲੈਂਦਾ ਹੈ ਤੇ ਬਾਅਦ ਵਿਚ ਵਿਚਾਰ ਬਣਦੇ ਹਨ। ਇਸ ਲਈ ਮਨੁੱਖ ਨੂੰ ਮਾਨਤਾ ਦੇਣ ਦਾ ਸਵਾਲ ਸਾਡੇ ਵਾਸਤੇ ਪ੍ਰਮੁੱਖ ਹੁੰਦਾ ਹੈ। ਉਸਦੀ ਵਿਚਾਰਧਾਰਾ ਬਾਅਦ ਵਿਚ ਆਉਂਦੀ ਹੈ। ਇਸ ਲਈ ਮਨੁੱਖ ਨੂੰ ਨਫਰਤ ਕਰਨ ਦੀ ਬਜਾਏ ਉਸਦੀ ਧਰਮੀ ਵਿਚਾਰਧਾਰਾ ਨੂੰ ਨਫਰਤ ਕਰਨ ਅਤੇ ਉਸਦਾ ਵਿਰੋਧ ਕਰਨ ਦਾ ਪੈਂਤੜਾ ਅਖਤਿਆਰ ਕਰਨਾ ਬਣਦਾ ਹੈ।

*(ਨੋਟ: ਅਗਲੀ ਕਿਸ਼ਤ ਧਰਮਾਂ ਵਿੱਚ ਪਈਆਂ ਚੰਗੀਆਂ ਲਗਦੀਆਂ ਗੱਲਾਂ ਨੂੰ ਕਿਵੇਂ ਲਈਏ ਤੇ ਕੁੱਝ ਹੋਰ ਨੁਕਤਿਆਂ ਬਾਰੇ ਹੋਵੇਗੀ)*



# ਵੋਟਾਂ ਦੀ ਰਾਜਨੀਤੀ 'ਚ ਅੰਧ-ਵਿਸ਼ਵਾਸ਼ਾਂ ਦੀ ਦੌੜ

*ਡਾ.ਅਜੀਤ ਪਾਲ ਸਿੰਘ ਐਮ.ਡੀ.*

ਮੱਧ ਪ੍ਰਦੇਸ਼ ਦੀ ਕਹਾਣੀ ਕੁਝ ਇਸ ਤਰ੍ਹਾਂ ਦੀ ਹੈ। ਜਿਵੇਂ ਜਿਵੇਂ ਵਿਧਾਨ ਸਭਾ ਚੋਣਾਂ ਨੇੜੇ ਆਉਂਦੀਆਂ ਜਾ ਰਹੀਆਂ ਹਨ, ਰਾਜਸੀ ਨੇਤਾਵਾਂ ਦਾ ਪੂਜਾ ਪਾਠ 'ਚ ਅੰਧ-ਵਿਸ਼ਵਾਸ਼ ਵਧਦਾ ਹੀ ਜਾ ਰਿਹਾ ਹੈ। ਇਸ ਦਾ ਮਤਲਬ ਇਹ ਨਹੀਂ ਕਿ ਪਹਿਲਾਂ ਉਹ ਨਾਸਤਿਕ ਸਨ। ਪਰ ਚੋਣਾਂ ਮੌਕੇ ਰੱਬ ਦੇ ਨਾਂ 'ਤੇ ਵੋਟਾਂ ਮੰਗਣੀਆਂ ਉਹਨਾਂ ਨੂੰ ਵੱਧ ਸੌਖੀਆਂ ਲਗਦੀਆਂ ਹਨ। ਉਹ ਜ਼ੋਰ ਸ਼ੋਰ ਨਾਲ ਇਹ ਵਿਖਾਉਣ ਲੱਗੇ ਹਨ ਕਿ ਕਾਂਗਰਸੀ ਵੀ ਭਗਤੀ ਤੇ ਪੂਜਾ ਕਰਨ 'ਚ ਭਾਜਪਾਈਆਂ ਤੋਂ ਪਿੱਛੇ ਨਹੀਂ ਹਨ। ਡਰੇ ਹੋਏ ਨੇਤਾ ਤੇ ਰਾਜਸੀ ਦਲ ਮਾਹਰਾਂ ਦੀ ਰਾਇ ਨਾਲ ਇਹ ਕੰਮ ਪਾਰਟੀ ਦਫਤਰਾਂ ਵਿਚ ਵੀ ਕਰਨ ਲੱਗੇ ਹੋਏ ਹਨ। ਮੱਧ ਪ੍ਰਦੇਸ਼ 'ਚ ਕਾਂਗਰਸੀ ਨੇਤਾਵਾਂ ਤੇ ਮੰਤਰੀਆਂ ਵਿਚ ਡੁੱਲ ਡੁੱਲ ਪੈਂਦੀ ਧਾਰਮਕਤਾ ਦਾ ਮੁੱਖ ਕਾਰਨ ਗੁਜਰਾਤ ਵਾਂਗੂੰ 'ਨਰਮ ਹਿੰਦੂਤਵ' ਨੂੰ ਅਪਣਾਉਣ ਲਈ ਹੈ। ਮੰਤਰੀਆਂ ਨੇ ਇਹ ਸਭ ਦਿਗਵਿਜੈ ਸਿੰਘ ਦੇ ਕਹਿਣ 'ਤੇ ਸ਼ੁਰੂ ਕੀਤਾ ਹੈ।

ਮੁੱਖ ਮੰਤਰੀ ਤਾਂ ਬੜੇ ਸਾਲਾਂ ਤੋਂ ਦੇਵੀ-ਦੇਵਤਾਵਾਂ ਦੇ ਚੱਕਰ ਲਾਈ ਜਾ ਰਹੇ ਹਨ। ਪਿਛੇ ਜਿਹੇ ਕੁਝ ਦਿਨ ਤਾਂ ਅਜੇਹੇ ਵੀ ਆਏ ਜਦ ਉਹਨਾਂ ਨੇ ਦਿਨ ਦਾ ਜ਼ਿਆਦਾ ਹਿੱਸਾ ਯੱਗ ਤੇ ਹਵਨ ਕਰਵਾਉਣ 'ਚ ਲੰਘਾਇਆ। ਕਤਿਆ ਦੇ ਮਸ਼ਹੂਰ ਤੰਤਰਿਕ ਅਦਾਰੇ ਪੀਤਾਂਬਰਾਪੀਠ ਵਿਚ ਆਏ ਦਿਨ ਉਹਨਾਂ ਵਲੋਂ ਇਹ ਯੱਗ ਹੁੰਦੇ ਰਹਿੰਦੇ ਹਨ। ਇਸਤੋਂ ਇਲਾਵਾ ਉਹ ਛਤੀਸ਼ਗੜ੍ਹ ਵਿਚ ਰਾਜਨਾਦ ਗਾਂਵ ਜ਼ਿਲੇ ਵਿਚ ਬੰਬਲੇਸ਼ਵਰੀ ਦੇ ਮੰਦਰ ਤੋਂ ਲੈ ਕੇ ਗੁਹਾਟੀ ਦੇ ਕਾਮਾਰਖਾ ਦੇਵੀ ਮੰਦਰ ਦੇ ਚੱਕਰ ਲਾਉਂਦੇ ਰਹਿੰਦੇ ਹਨ। ਹਰ ਸਾਲ ਸ਼ਿਰਾਜੀ ਜਾਣਾ ਵੀ ਨਹੀਂ ਭੁਲਦੇ। ਜੇ ਅਰਜਨ ਸਿੰਘ ਦਾ ਆਪਣੇ ਬਾਬਾ ਯਾਨੀ ਉਜੈਨ ਦੇ ਮੋਨੀ ਬਾਬਾ ਕੋਲ ਨਿਯਮਤ ਆਉਣਾ ਜਾਣਾ ਹੁੰਦਾ ਰਹਿੰਦਾ ਹੈ ਤਾਂ ਦਿਗਵਿਜੈ ਸਿੰਘ ਖੰਡਵਾ ਵਿਚ ਬਾਬਾ ਗੰਗਾ ਰਾਮ ਦੇ ਕੋਲ ਆਉਂਦੇ ਜਾਂਦੇ ਰਹਿੰਦੇ ਹਨ। ਸ਼ਾਜਾਪੁਰ ਦੇ ਇਕ ਨੌਜਵਾਨ ਸੰਤ ਕਮਲ ਕਿਸ਼ੋਰ ਜੀ ਨਗਰ ਦੇ ਵੀ ਉਹ ਭਗਤ ਹਨ। ਹੋਰ ਤਾਂ ਹੋਰ ਉਸ ਨੇ ਪਿਛਲੇ ਦਿਨੀਂ ਉਮਾ ਭਾਰਤੀ ਦੇ ਭਾਈ ਸਵਾਮੀ ਲੋਧੀ ਤੋਂ ਆਪਣੇ ਰਾਘੋਗੜ੍ਹ ਕਿਲੇ ਵਿਚ ਭਗਵਤ ਕਥਾ ਵੀ ਕਰਵਾਈ। ਮੁੱਖ ਮੰਤਰੀ ਦੇ ਨਿਵਾਸ ਸਥਾਨ 'ਤੇ ਵੀ ਕਦੇ ਕੋਈ ਕਦੇ ਕੋਈ ਕਥਾ ਚਲਦੀ ਹੀ ਰਹਿੰਦੀ ਹੈ। ਭਿੰਡ 'ਚ ਦਿਗਵਿਜੈ ਸਿੰਘ ਆਪਣੇ ਮੰਤਰੀਆਂ ਦੀ ਮਰਜ਼ੀ ਤੋਂ ਬਿਨਾਂ ਹੀ ਨੌਜਵਾਨ ਸਾਧੂ ਰਾਵਤਪੁਰਾ ਸਰਕਾਰ ਮਹਾਰਾਜ ਉਰਫ ਰਵਿ ਸ਼ੰਕਰ ਮਹਾਰਾਜ ਦੇ ਜਾਣਾ ਨਹੀਂ ਭੁਲਦੇ। 30 ਸਾਲਾਂ ਦੇ ਰਾਵਤਪੁਰਾ ਸਰਕਾਰ ਦੇ ਕੋਲ ਉਹਨਾਂ ਦੇ ਸਾਲ ਵਿਚ ਘੱਟੋ ਘੱਟ 3-4 ਚੱਕਰ ਲੱਗ ਹੀ ਜਾਂਦੇ ਹਨ। ਵੈਸੇ ਰਾਵਤਪੁਰਾ ਸਰਕਾਰ ਦੇ ਸਭ ਤੋਂ ਭਗਤ ਤਾਂ ਮੱਧ ਪ੍ਰਦੇਸ਼ ਦੇ ਆਬਕਾਰੀ ਮੰਤਰੀ ਸਤਿਆ ਨਰਾਇਣ ਸ਼ਰਮਾ ਸਨ। ਸਾਬਕਾ ਮੰਤਰੀ ਰਮਾ ਸ਼ੰਕਰ ਸਿੰਘ ਤਾਂ ਹੁਣ ਰਾਜਨੀਤੀ ਛੱਡ ਕੇ ਪੂਰੀ ਤਰ੍ਹਾਂ ਨਾਲ ਰਾਵਤਪੁਰਾ ਸਰਕਾਰ ਦੇ ਨਾਂ 'ਤੇ ਕਾਲਜ ਆਦਿ ਬਣਾਉਣ 'ਚ ਲੱਗੇ ਹੋਏ ਹਨ। ਅਜੇ ਦੋ ਸਾਲ ਪਹਿਲਾਂ ਹੀ ਮੱਧ ਪ੍ਰਦੇਸ਼ ਕਾਂਗਰਸ ਦੇ ਉਪ-ਪ੍ਰਧਾਨ ਵਿਠਲਭਾਈ ਪਟੇਲ ਨੇ ਸਾਗਰ ਵਿਚ ਰਾਵਤਪੁਰਾ ਸਰਕਾਰ ਨੂੰ ਬੁਲਾ ਕੇ ਵਿਸ਼ਾਲ ਯੱਗ ਕਰਵਾਇਆ। ਖੈਰ ਚੁਣਾਵੀ ਸਾਲ ਵਿਚ ਮੰਤਰੀਆਂ 'ਚ ਸਭ ਤੋਂ ਪਹਿਲਾਂ ਆਪਣੇ ਧਾਰਮਕ ਰੁਝਾਨ ਦੀ ਵਾਕਫੀ ਅਜੈ ਸਿੰਘ ਨੇ ਦਿਤੀ। ਅਜੈ ਸਿੰਘ ਯਾਨੀ ਰਾਹੁਲ ਭਈਆ ਯਾਨੀ ਕਾਂਗਰਸ ਦੇ ਉਚ ਨੇਤਾ ਅਰਜਨ ਸਿੰਘ ਦੇ ਬੇਟੇ ਹਨ। ਅਰਜਨ ਸਿੰਘ ਨੇ ਪਿਛਲੇ ਸਾਲ ਹੀ ਭੋਪਾਲ 'ਚ ਆਰੋ ਮੰਦਰ ਦੇ ਇਕ ਪ੍ਰੋਗਰਾਮ 'ਚ ਕਿਹਾ ਸੀ ਕਿ ਧਰਮ ਪਬਲਿਕ ਤੌਰ 'ਤੇ ਵਿਖਾਵੇ ਵਾਲੀ ਚੀਜ਼ ਨਹੀਂ ਹੈ, ਇਹ ਨਿੱਜੀ ਮਾਨਤਾ ਦੀ ਗੱਲ ਹੈ। ਪਰ ਭੁਪਾਲ 'ਚ ਪੰਚਾਇਤ ਗ੍ਰਾਮੀਣ ਵਿਕਾਸ ਤੇ ਸਭਿਆਚਾਰ ਮੰਤਰੀ ਦੇ ਅਹੁਦੇ 'ਤੇ ਕੰਮ ਕਰ ਰਹੇ ਅਜੈ ਸਿੰਘ ਨੇ ਮਹਾਰਾਜ ਅਵਧੇਸ਼ਨੰਦ ਵਜੋਂ ਜਾਣੇ ਜਾਂਦੇ ਸਾਧ ਦੇ ਪ੍ਰਵਚਨ ਕਰਵਾਏ। ਵੱਡੇ ਪੈਮਾਨੇ 'ਤੇ ਆਯੋਜਿਤ ਇਸ ਪ੍ਰੋਗਰਾਮ 'ਚ ਭਾਰੀ ਭੀੜ ਆਈ। ਸਭਿਆਚਾਰਕ ਵਿਭਾਗ ਦਾ ਅਮਲਾ ਵੀ ਇਹਨੀਂ ਦਿਨੀਂ ਪੂਰੀ ਤਰ੍ਹਾਂ ਭਗਤੀ ਭਾਵ ਵਿਚ ਲੀਨ ਸੀ। ਜ਼ੀਨਜ਼ ਤੇ ਪੈਂਟ ਪਹਿਨਣ ਵਾਲੇ ਉਹਨਾਂ ਦੇ ਸਮਰਥਕ ਵੀ ਪਰਵਚਨ ਦੌਰਾਨ ਪੀਲੀ ਧੋਤੀ ਤੇ ਕੁੜਤੇ 'ਚ ਨਜ਼ਰ ਆਏ। ਸਰਕਾਰੀ ਅਮਲੇ ਦੇ ਲੋਕ ਵੀ ਪੂਰੀ ਤਰ੍ਹਾਂ ਨਾਲ ਰਵਾਇਤੀ ਭਗਤੀ ਲਿਬਾਸ ਵਿਚ ਰਾਮ ਨਾਮੀ ਦੁਪੱਟਾ ਲਈ ਨਜ਼ਰ ਆਏ। ਪਿਛਲੇ ਮਹੀਨੇ ਰਾਜ ਦੇ ਅਵਾਸ ਤੇ ਵਾਤਾਵਰਣ ਮੰਤਰੀ ਚੌਧਰੀ ਰਿਕੇਸ਼ ਸਿੰਘ ਨੇ ਵੀ ਭਿੰਡ ਵਿਚ ਅਵਧੇਸ਼ਨੰਦ ਮਹਾਰਾਜ ਦੇ ਪਰਵਚਨ ਕਰਵਾਏ। ਜ਼ਿਕਰ ਯੋਗ ਹੈ ਕਿ ਮਹਾਰਾਜ ਅਵਧੇਸ਼ਨੰਦ ਦੂਨ ਸਕੂਲ ਦੇ ਪੜ੍ਹੇ ਹੋਏ ਹਨ।

ਹੁਣ ਜਦ ਅਰਜਨ ਸਿੰਘ ਦੇ ਬੇਟੇ ਏਨਾ ਕਰ ਰਹੇ ਹਨ ਤਾਂ ਭਲਾਂ ਉਹਨਾਂ ਦੇ ਖਾਸ ਸਮਰਥਕ ਮੰਤਰੀ ਇੰਦਰਜੀਤ ਪਟੇਲ ਵੀ ਪਿਛੇ ਕਿਉਂ ਰਹਿਣ। ਲਿਹਾਜ਼ਾ ਉਹਨਾਂ ਨੇ ਵੀ ਆਪਣੇ ਭੋਪਾਲ ਸਥਿਤ ਸਰਕਾਰੀ ਬੰਗਲੇ 'ਤੇ ਸੰਤ ਸੂਰਦਾਸ ਰਾਮਾਇਣੀ ਦਾ ਪਾਠ ਤੇ ਯੱਗ ਕਰਵਾ ਦਿੱਤਾ। ਗੱਲ ਸਿਰਫ ਇਥੋਂ ਤਕ ਹੀ ਸੀਮਤ ਨਹੀਂ ਹੈ। ਸਾਬਕਾ ਸਮਾਜਵਾਦੀ ਨੇਤਾ ਤੇ ਹੁਣ ਰਾਜ ਦੇ ਸਹਿਕਾਰਤਾ ਮੰਤਰੀ ਡਾ.ਗੋਬਿੰਦ ਸਿੰਘ ਨੇ ਤਾਂ ਆਪਣੇ ਵਿਧਾਨ ਸਭਾ ਖੇਤਰ ਲਹਾਰ (ਭਿੰਡ ਜ਼ਿਲਾ) ਵਿਚ ਆਪਣੇ ਪਿਤਾ ਦੀ ਯਾਦ 'ਚ ਮਈ ਮਹੀਨੇ 'ਚ ਦੋ ਪ੍ਰੋਗਰਾਮ ਕਰਵਾ ਦਿਤੇ। ਆਪਣੇ ਪਿਤਾ ਸ੍ਰੀ ਮਥੁਰਾ ਸਿੰਘ ਦੀ ਯਾਦ ਵਿਚ ਉਹ ਵੈਸੇ ਤਾਂ ਹਰ ਸਾਲ ਕੋਈ ਨਾ ਕੋਈ ਧਾਰਮਕ ਪ੍ਰੋਗਰਾਮ ਕਰਵਾਉਂਦੇ ਹੀ ਰਹਿੰਦੇ ਸਨ ਪਰ ਇਸ ਵਾਰੀ ਮਈ ਦੇ ਤੀਜੇ ਹਫਤੇ ਵਿਚ ਉਹਨਾਂ ਨੇ ਰਾਮ ਲੀਲ੍ਹਾ ਦਾ ਪ੍ਰੋਗਰਾਮ ਕਰਵਾਇਆ। ਇਸ ਲਈ ਪਿੰਡ ਪਿੰਡ 'ਚ ਪੋਸਟਰ ਲਾਏ ਗਏ। ਇਸ ਤੋਂ ਪਹਿਲਾਂ ਮਈ ਦੇ ਪਹਿਲੇ ਹਫਤੇ 'ਚ

*ਬਾਕੀ ਸਫਾ 21 ਤੇ*



# ਸਿਹਤ, ਸਿੱਖਿਆ ਤੇ ਧਰਮ-ਨਿਰਪੱਖਤਾ



*ਅੰਮ੍ਰਿਤ ਗਿਸ਼ੀ, ਖੀਵਾ ਕਲਾਂ*

ਸਾਡੇ ਦੇਸ਼ ਨੂੰ ਅਜ਼ਾਦ ਹੋਇਆਂ ਪੰਜਾਹ ਸਾਲ ਤੋਂ ਉਪਰ ਹੋ ਗਏ ਹਨ ਪਰ ਅੱਜ ਵੀ ਸਾਡੇ ਲੋਕ ਪੂਰਨ ਅਜ਼ਾਦ ਨਹੀਂ। ਦੇਸ਼ ਨੂੰ ਅਜ਼ਾਦ ਕਰਵਾਉਣ ਸਮੇਂ ਜੋ ਸੁਪਨੇ ਸਨ ਸਭ ਮਿੱਟੀ ਵਿਚ ਮਿਲ ਗਏ ਹਨ। ਅੱਜ ਤੱਕ ਦੇਸ਼ ਵਿਚ ਬਣੀਆਂ ਸਰਕਾਰਾਂ ਲੋਕਾਂ ਦੀਆਂ ਮੁਢਲੀਆਂ ਲੋੜਾਂ ਵੀ ਪੂਰੀਆਂ ਨਹੀਂ ਕਰ ਸਕੀਆਂ। ਸਿੱਖਿਆ ਤੇ ਸਿਹਤ ਸਹੂਲਤਾਂ ਵੱਲ ਕਦੇ ਵੀ ਉਚੇਚਾ ਧਿਆਨ ਨਹੀਂ ਦਿੱਤਾ ਗਿਆ। ਕਾਗਜ਼ਾਂ ਵਿਚ ਤਾਂ ਬਹੁਤ ਕੁਝ ਹੋਇਆ ਪਰ ਹਕੀਕੀ ਤੌਰ ਤੇ ਕੁਝ ਵੀ ਨਹੀਂ ਹੋਇਆ।

ਸਾਡੇ ਦੇਸ਼ ਵਿਚ ਸਿਹਤ ਸਹੂਲਤਾਂ ਨਾਂਹ ਦੇ ਬਰਾਬਰ ਹਨ। ਇਲਾਜ ਪ੍ਰਣਾਲੀ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਦੀ ਗੱਲ ਹੈ। ਸਾਡੇ ਦੇਸ਼ ਦੇ ਸ਼ਾਸ਼ਕਾਂ ਨੇ ਕਦੇ ਇਹ ਨਹੀਂ ਸੋਚਿਆ ਕਿ ਸਾਡੇ ਦੇਸ਼ ਦੇ ਨਾਗਰਿਕਾਂ ਨੂੰ ਵੀ ਉੱਚ-ਪੱਧਰੀ ਇਲਾਜ ਪ੍ਰਣਾਲੀ ਦੀ ਜ਼ਰੂਰਤ ਹੈ। ਇਹ ਤਾਂ ਬਹੁਤ ਦੂਰ ਦੀ ਗੱਲ ਹੈ ਅੱਜ ਤੱਕ ਕੋਈ ਵੀ ਸਰਕਾਰ ਦੇਸ਼ ਦੇ ਨਾਗਰਿਕਾਂ ਲਈ ਦਵਾਈ ਤੇ ਇਲਾਜ ਮੁਫਤ ਉਪਲਭਧ ਨਹੀਂ ਕਰਵਾ ਸਕੀ। ਸਰਕਾਰੀ ਹਸਪਤਾਲਾਂ ਵਿਚ ਦਵਾਈਆਂ ਨਾਂਹ ਦੇ ਬਰਾਬਰ ਮਿਲਦੀਆਂ ਹਨ। ਇਨ੍ਹਾਂ ਵਿਚ ਅੱਜ ਤੱਕ ਕੋਈ ਵੀ ਸਰਕਾਰ ਇਲਾਜ ਲਈ ਲੋੜੀਂਦੇ ਸਾਧਨ ਮੁਹੱਈਆ ਨਹੀਂ ਕਰਵਾ ਸਕੀ। ਇਹ ਗੰਦਗੀ ਦੇ ਢੇਰ ਬਣੇ ਹੋਏ ਹਨ। ਇਨ੍ਹਾਂ ਵਿੱਚ ਆਦਮੀ ਇੱਕ ਬਿਮਾਰੀ ਦਾ ਇਲਾਜ ਕਰਵਾਉਣ ਗਿਆ, ਦੋ ਬਿਮਾਰੀਆਂ ਲੈ ਕੇ ਆਉਂਦਾ ਹੈ। ਕੋਈ ਡਾਕਟਰ, ਨਰਸ ਮਰੀਜ਼ ਦੀ ਦੇਖ ਭਾਲ ਕਰਨਾ ਆਪਣੀ ਨੈਤਿਕ ਜ਼ਿੰਮੇਵਾਰੀ ਨਹੀਂ ਸਮਝਦਾ। ਸਰਕਾਰੀ ਡਾਕਟਰਾਂ ਨੂੰ ਜੇਕਰ ਕੋਈ ਵੱਖਰੀ ਫੀਸ ਦਿੰਦਾ ਹੈ ਉਸ ਦੀ ਦੇਖ ਭਾਲ ਤਾਂ ਹੋ ਸਕਦੀ ਹੈ ਨਹੀਂ ਤਾਂ ਕੋਈ ਮਰਦਾ ਤਾਂ ਮਰੇ। ਮੌਤ ਦਰ ਸਰਕਾਰੀ ਹਸਪਤਾਲਾਂ ਵਿਚ ਪ੍ਰਾਈਵੇਟ ਹਸਪਤਾਲਾਂ ਦੇ ਮੁਕਾਬਲੇ ਕਿਤੇ ਵੱਧ ਹੈ। ਇਕ ਗਰੀਬ ਆਦਮੀ ਏਨੀ ਸਮਰੱਥਾ ਨਹੀਂ ਰਖਦਾ ਕਿ ਉਹ ਕਿਸੇ ਪ੍ਰਾਈਵੇਟ ਹਸਪਤਾਲ ਵਿਚ ਆਪਣਾ ਇਲਾਜ ਕਰਵਾ ਸਕੇ। ਕਿਸੇ ਵੀ ਦੇਸ਼ ਦੀ ਉੱਨਤੀ ਦਾ ਉਸ ਦੇਸ਼ ਦੇ ਨਾਗਰਿਕਾਂ ਦੀ ਸਿਹਤ ਤੋਂ ਪਤਾ ਲਗਦਾ ਹੈ। ਸਾਡੇ ਦੇਸ਼ ਦੀ ਉਨਤੀ ਦਾ ਗਰੀਬਾਂ ਦੀਆਂ ਬਸਤੀਆਂ ਵਿਚ ਜਾ ਕੇ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਸਿੱਖਿਆ ਸਹੂਲਤਾਂ ਦਾ ਹਾਲ ਵੀ ਕੁਝ ਇਸ ਤਰ੍ਹਾਂ ਦਾ ਹੀ ਹੈ। ਅੱਜ ਤੱਕ ਵੀ ਸਾਡੇ ਦੇਸ਼ ਦੇ ਲੋਕ ਪੂਰਨ ਸਾਖਰ ਨਹੀ। ਕਈ ਰਾਜਾਂ ਵਿਚ ਤਾਂ ਸਾਖਰਤਾ ਦੀ ਦਰ ਬਹੁਤ ਹੀ ਘੱਟ ਹੈ। ਸਰਕਾਰੀ ਅੰਕੜੇ ਤਾਂ ਕੁਝ ਹੋਰ ਹੀ ਦਸਦੇ ਹੁੰਦੇ ਹਨ, ਪਰ ਅਸਲ ਸਥਿਤੀ ਇਸ ਤੋਂ ਵੀ ਤਰਸਯੋਗ ਹੁੰਦੀ ਹੈ। ਹੁਣ ਸਰਕਾਰ ਸਿੱਖਿਆ ਦਾ ਵੀ ਨਿੱਜੀਕਰਨ ਕਰ ਰਹੀ ਹੈ। ਸਿੱਖਿਆ ਦੀਆਂ ਦੁਕਾਨਾਂ ਥਾਂ ਥਾਂ ਖੋਹਲੀਆਂ ਜਾ ਰਹੀਆਂ ਹਨ। ਸਿੱਖਿਆ ਹੌਲੀ ਹੌਲੀ ਲੋਕਾਂ ਦੀ ਪਹੁੰਚ ਤੋਂ ਬਾਹਰ ਹੁੰਦੀ ਜਾ ਰਹੀ ਹੈ। ਆਮ ਆਦਮੀ ਆਪਣੇ ਬੱਚੇ ਨੂੰ ਅੱਜ ਉੱਚ ਸਿੱਖਿਆ ਨਹੀਂ ਦਿਵਾ ਸਕਦਾ। ਸਰਕਾਰੀ ਸਕੂਲਾਂ ਵਿਚ ਸਿਰਫ ਅਜਿਹੇ ਪਰਿਵਾਰਾਂ ਦੇ ਬੱਚੇ ਹੀ ਪੜ੍ਹਦੇ ਹਨ ਜਿੰਨ੍ਹਾਂ ਦੀ ਆਰਥਕ ਹਾਲਤ ਬਹੁਤ ਕਮਜ਼ੋਰ ਹੈ।

ਸਰਕਾਰੀ ਸਕੂਲਾਂ ਦੇ ਨਤੀਜੇ ਪ੍ਰਾਈਵੇਟ ਸਕੂਲਾਂ ਦੇ ਮੁਕਾਬਲੇ ਬਹੁਤ ਘੱਟ ਹਨ। ਸਰਕਾਰੀ ਸਕੂਲਾਂ ਵਿਚ ਇਮਾਰਤਾਂ ਨਹੀਂ, ਇਮਾਰਤ ਹੈ ਤਾਂ ਅਧਿਆਪਕ ਨਹੀਂ, ਕਈ ਸਕੂਲਾਂ ਵਿਚ ਸਿਰਫ ਇੱਕ ਹੀ ਅਧਿਆਪਕ ਹੁੰਦਾ ਹੈ ਯਾਨੀ ਕਿ ਪੰਜ ਪੰਜ ਜਮਾਤਾਂ ਨੂੰ ਪੜ੍ਹਾਉਣ ਲਈ ਇਕ ਅਧਿਆਪਕ ਹੁੰਦਾ ਹੈ। ਫਿਰ ਅਸੀਂ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਨਤੀਜਾ ਕੀ ਹੋਵੇਗਾ। ਚਾਹੀਦਾ ਤਾਂ ਸਰਕਾਰਾਂ ਨੂੰ ਇਹ ਹੈ ਕਿ 20-25 ਬੱਚਿਆਂ ਨੂੰ ਪੜ੍ਹਾਉਣ ਲਈ ਇਕ ਅਧਿਆਪਕ ਹੋਵੇ ਤਾਂ ਕਿ ਅਧਿਆਪਕ ਨੂੰ ਵੀ ਜਵਾਬਦੇਹ ਹੋਣਾ ਪਵੇ। ਪਰ ਇੱਥੇ ਤਾਂ ਕੋਈ ਅਨੁਪਾਤ ਹੀ ਨਹੀਂ। ਲੋਕ ਇਹਨਾਂ ਗੱਲਾਂ ਤੋਂ ਮਜ਼ਬੂਰ ਹੋ ਕੇ ਆਪਣੇ ਬੱਚਿਆਂ ਲਈ ਸਿੱਖਿਆ ਦੀਆਂ ਦੁਕਾਨਾਂ ਤੋਂ ਮਹਿੰਗੇ ਭਾਅ ਵਿੱਚ ਸਿੱਖਿਆ ਖਰੀਦਣ ਲਈ ਮਜ਼ਬੂਰ ਹੋ ਰਹੇ ਹਨ। ਮਹਿੰਗਾਈ ਨੇ ਵੈਸੇ ਹੀ ਲੋਕਾਂ ਦਾ ਕਚੂਮਰ ਕੱਢ ਰੱਖਿਆ ਹੈ। ਫਿਰ ਇਸ ਤੋਂ ਕੀ ਲਗਦਾ ਹੈ ਕਿ ਸਾਡੀਆਂ ਸਰਕਾਰਾਂ ਸਿੱਖਿਆ ਦਾ ਮਿਆਰ ਉੱਚਾ ਚੁੱਕਣ ਲਈ ਵਚਨਬੱਧ ਹਨ? ਕੀ ਇਸ ਤਰ੍ਹਾਂ ਕਰਨ ਨਾਲ ਸਾਖਰਤਾ ਦੀ ਦਰ ਨੂੰ ਉੱਚਾ ਚੁੱਕਿਆ ਜਾ ਸਕਦਾ ਹੈ? ਔਰਤਾਂ ਨੂੰ ਸਨਮਾਨ ਤੇ ਬਰਾਬਰਤਾ ਦੇਣ ਦੀ ਗੱਲ ਕਰਨ ਵਾਲਿਆਂ ਨੇ ਅੱਜ ਤੱਕ ਕਾਗਜ਼ੀ ਕਾਰਵਾਈ ਤੋਂ ਵੱਧ ਕੁੱਝ ਕੀਤਾ? ਇਸ ਬਿਮਾਰ ਮਾਨਸਿਕਤਾ ਵਾਲੇ ਸਮਾਜ ਵਿਚ ਕੌਣ ਇੰਨੀ ਮਹਿੰਗੀ ਸਿੱਖਿਆ ਕੁੜੀਆਂ ਨੂੰ ਦਿਵਾਏਗਾ? ਕੀ ਸਾਡਾ ਪੂਰਨ ਸਾਖਰ ਸਮਾਜ ਬਣਾਉਣ ਦਾ ਟੀਚਾ ਇਸੇ ਤਰ੍ਹਾਂ ਹੀ ਲਟਕਦਾ ਰਹੇਗਾ ਜਿਵੇਂ ਹੁਣ ਤੱਕ ਲਟਕਦਾ ਆ ਰਿਹਾ ਹੈ। ਸਰਕਾਰਾਂ ਜਾਣ ਬੁੱਝ ਕੇ ਵੀ ਲੋਕਾਂ ਨੂੰ ਸਾਖਰ ਨਹੀਂ ਬਣਾਉਣਾ ਚਾਹੁੰਦੀਆਂ। ਇਸ ਲਈ ਅੱਜ ਤੱਕ ਸਿੱਖਿਆ ਸਹੂਲਤਾਂ ਵੱਲ ਉਚੇਚਾ ਧਿਆਨ ਨਹੀਂ ਦਿੱਤਾ ਗਿਆ। ਕਿੱਤਾ-ਮੁਖੀ ਸਿੱਖਿਆ ਦੀਆਂ ਉੱਚੀਆਂ ਡਿਗਰੀਆਂ ਅੱਜ ਏਨੀਆਂ ਮਹਿੰਗੀਆਂ ਹੋ ਗਈਆਂ ਹਨ ਕਿ ਆਮ ਆਦਮੀ ਤਾਂ ਇਸ ਬਾਰੇ ਸੋਚ ਵੀ ਨਹੀਂ ਸਕਦਾ। ਕਦੇ ਕਦੇ ਤਾਂ ਇੰਝ ਲਗਦਾ ਹੈ ਜਿਵੇਂ ਸਰਕਾਰ ਨੇ ਅਧਿਆਪਕ ਪੜ੍ਹਾਉਣ ਲਈ ਨਹੀਂ ਕੁੱਤੇ ਤੇ ਚੂਹੇ ਮਾਰਨ ਲਈ, ਵੋਟਾਂ ਬਣਾਉਣ ਤੇ ਗਿਣਾਉਣਾ ਲਈ ਤੇ ਮਰਦਮ-ਸ਼ੁਮਾਰੀਆਂ ਕਰਵਾਉਣ ਲਈ ਰੱਖੇ ਹੋਣ।

ਅਸੀਂ ਬੜੇ ਮਾਅਰਕੇ ਮਾਰਦੇ ਹਾਂ ਕਿ ਅਸੀਂ ਧਰਮ-ਨਿਰਪੱਖ ਦੇਸ਼ ਦੇ ਬਸ਼ਿੰਦੇ ਹਾਂ। ਜ਼ਰਾ ਝਾਤੀ ਮਾਰਕੇ ਵੇਖੋ ਕੀ ਅਸੀਂ ਧਰਮ-ਨਿਰਪੱਖ ਹਾਂ? ਕੀ ਅਸੀਂ ਜਾਤਾਂ-ਧਰਮਾਂ ਦੇ ਅਧਾਰ ਤੇ ਨਹੀਂ ਵੰਡੇ ਹੋਏ?। ਰਾਜਨੀਤਕ ਲੋਕਾਂ ਅਤੇ ਧਰਮਾਂ ਦੇ ਠੇਕੇਦਾਰਾਂ ਨੇ ਲੋਕਾਂ ਨੂੰ ਧਰਮ ਦੇ ਨਾਂ ਤੇ, ਜਾਤਾਂ ਦੇ ਨਾਂ ਤੇ ਵੰਡਿਆ ਹੋਇਆ ਹੈ। ਧਰਮ-ਨਿਰਪੱਖਤਾ ਦਾ ਮਾਅਰਕਾ ਮਾਰਨ ਵਾਲੀਆਂ ਸਰਕਾਰਾਂ ਨੇ ਸਿਰਫ ਮਖੌਟੇ ਚੜ੍ਹਾਏ ਹੋਏ ਹਨ। ਸਰਕਾਰੀ ਅਦਾਰਿਆਂ ਵਿਚ ਸਭ ਕੰਮ ਕਰਵਾਉਣ ਤੋਂ ਪਹਿਲਾਂ ਇਨਸਾਨ ਦੀ ਜਾਤੀ ਦਰਜ ਹੁੰਦੀ ਹੈ। ਜਿਸ ਬੱਚੇ ਨੂੰ ਇਹ ਪਤਾ ਨਹੀਂ ਹੁੰਦਾ ਕਿ ਜਾਤ ਕੀ ਚੀਜ਼ ਹੁੰਦੀ ਹੈ, ਉਸ



ਲਈ ਵੀ ਸਕੂਲ ਵਿਚ ਦਾਖਲ ਹੋਣ ਸਮੇਂ ਆਪਣੀ ਜਾਤੀ ਦਰਜ ਕਰਵਾਉਣੀ ਪੈਂਦੀ ਹੈ। ਅੱਜ ਤੱਕ ਸਾਡੀਆਂ ਧਰਮ-ਨਿਰਪੱਖ ਸਰਕਾਰਾਂ ਇਹ ਖਾਨਾ ਖਤਮ ਕਿਉਂ ਨਹੀਂ ਕਰ ਸਕੀਆਂ? ਕੀ ਇਸ ਨਾਲ ਜਾਤ-ਪਾਤ ਨੂੰ ਬੜਾਵਾ ਨਹੀਂ ਮਿਲਦਾ ?

ਸਾਡੀਆਂ ਪਾਰਟੀਆਂ ਧਰਮ ਦੀ ਰਾਜਨੀਤੀ ਕਰਨ ਲੱਗ ਪਈਆਂ ਹਨ। ਧਰਮ ਨਾਲ ਸਬੰਧ ਰੱਖਣ ਵਾਲੀਆਂ ਪਾਰਟੀਆਂ ਧਰਮ ਦੇ ਨਾਂ ਤੇ ਆਪਣਾ ਵੋਟ ਬੈਂਕ ਪੈਦਾ ਕਰਨ ਲਈ ਫਿਰਕੂ ਬੀਜ, ਬੀਜ ਰਹੀਆਂ ਹਨ ਤੇ ਲੋਕਾਂ ਨੂੰ ਸਿਖਾ ਰਹੀਆਂ ਹਨ ਕਿ ਤੁਹਾਡੇ ਲਈ ਧਰਮ ਹੀ ਸਭ ਤੋਂ ਉਪਰ ਹੈ, ਦੇਸ਼ ਤੋਂ ਵੀ। ਇਸ ਦੇਸ਼ ਵਿਚ ਰਹਿਣ ਵਾਲੇ ਲੋਕ ਸਾਡੇ ਧਰਮ ਨਾਲ ਸਬੰਧਤ ਹੀ ਹੋਣੇ ਚਾਹੀਦੇ ਹਨ। ਪੰਜਾਹ ਸਾਲ ਪਹਿਲਾਂ ਇਹਨਾਂ ਧਰਮ ਦੇ ਠੇਕੇਦਾਰਾਂ ਵੱਲੋਂ ਇਨਸਾਨੀਅਤ ਤੇ ਕੀਤੇ ਜ਼ਖਮ ਅਜੇ ਵੀ ਰਿਸ ਰਹੇ ਹਨ ਪਰ ਅਸੀਂ ਇਸ ਤੋਂ ਕਦੇ ਵੀ ਸਬਕ ਨਹੀਂ ਲਿਆ ਤੇ ਅੱਜ ਤੱਕ ਧਰਮ ਦੇ ਨਾਂ ਤੇ ਖੂਨ ਦੀ ਹੋਲੀ ਖੇਡਦੇ ਆ ਰਹੇ ਹਾਂ। ਅਸੀਂ ਹਿੰਦੂ, ਸਿੱਖ, ਮੁਸਲਮਾਨ ਬਣੇ ਰਹੇ ਪਰ ਅਫਸੋਸ,ਅਸੀਂ ਅੱਜ ਤੱਕ ਇਨਸਾਨ ਨਹੀਂ ਬਣ ਸਕੇ ਤੇ ਸਰਕਾਰਾਂ ਵੱਲੋਂ ਕਦੇ ਉਦਮ ਵੀ ਨਹੀਂ ਕੀਤਾ ਗਿਆ, ਹਾਂ ਸਗੋਂ ਰੋੜਾ ਬਣਦੀਆਂ ਰਹੀਆਂ ਹਨ।

ਅੱਜ ਸਾਡੇ ਦੇਸ਼ ਦਾ ਹਰ ਸੂਝਵਾਨ ਨਾਗਰਿਕ ਇਹ ਸੋਚ ਕੇ ਪ੍ਰੇਸ਼ਾਨ ਹੈ ਕਿ ਸਾਡੇ ਦੇਸ਼ ਦਾ ਕੀ ਬਣੇਗਾ। ਰਾਜਨੀਤੀ ਵਿਚਲੀ ਗਿਰਾਵਟ ਬਹੁਤ ਹੀ ਹੇਠਲੇ ਪੱਧਰ ਤੱਕ ਚਲੀ ਗਈ ਹੈ। ਇਹ ਸਮੱਸਿਆਵਾਂ ਸਾਡੀਆਂ ਪਹਿਲ ਦੇ ਆਧਾਰ ਤੇ ਹੱਲ ਕਰਨ ਵਾਲੀਆਂ ਹਨ। ਜੇਕਰ ਇਹਨਾਂ ਸਮੱਸਿਆਵਾਂ ਦਾ ਹੱਲ ਹੋ ਜਾਵੇ ਤਾਂ ਇਹਨਾਂ ਨਾਲ ਹੋਰ ਬਹੁਤ ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਜਾਵੇਗਾ। ਜੇਕਰ ਸਾਡੇ ਦੇਸ਼ ਦਾ ਹਰ ਨਾਗਰਿਕ ਪੜ੍ਹ ਲਿਖ ਜਾਵੇਗਾ, ਹਰ ਨਾਗਰਿਕ ਸਿਹਤ ਪੱਖੋਂ ਤਕੜਾ ਹੋਵੇਗਾ ਤੇ ਜਾਤਾਂ ਧਰਮਾਂ ਤੋਂ ਉਪਰ ਉੱਠਕੇ ਇਨਸਾਨੀਅਤ ਦੇ ਭਲੇ ਲਈ ਕਦਮ ਉਠਾਏਗਾ ਤੇ ਇਹੀ ਕਦਮ ਇਕ ਦਿਨ ਕਾਫਲਾ ਬਣ ਜਾਣਗੇ ਜੋ ਸਾਡੇ ਦੇਸ਼ ਨੂੰ ਤਰੱਕੀ ਦੀਆਂ ਲੀਹਾਂ ਤੇ ਤੋਰ ਸਕਦੇ ਹਨ।

*ਸਫਾ 19 ਦੀ ਬਾਕੀ*

ਡਾ. ਗੋਬਿੰਦ ਸਿੰਘ ਨੇ ਆਪਣੇ ਖੇਤਰ ਦੇ ਮੰਡਗੀ ਪਿੰਡ 'ਚ ਪੰਜ ਦਿਨ ਤਕ ਭਗਵਤ ਕਥਾ ਵੀ ਆਯੋਜਿਤ ਕੀਤੀ। ਇਸ ਇਲਾਕੇ 'ਚ ਸਥਿਤ ਕਾਂਛੀ ਮੰਦਰ ਵਿਚ ਵੀ ਦਿਗਵਿਜੈ ਸਿੰਘ ਪੂਜਾ ਅਰਚਨਾ ਕਰ ਚੁਕੇ ਹਨ। ਦਿਗਵਿਜੈ ਸਿੰਘ ਨੇ ਇਸੇ ਦਿਨ ਦਤਿਆ ਵਿਚ ਮਸ਼ਹੂਰ ਰਤਨਗੜ ਮਾਤਾ ਦੇ ਮੰਦਰ ਵਿਚ ਗ੍ਰਹਿ ਮੰਤਰੀ ਮਹੇਂਦਰ ਬੌਧ ਵਲੋਂ ਆਯੋਜਿਤ ਪੰਜ ਦਿਨਾਂ ਦੇ ਯੱਗ 'ਚ ਪੂਰਨ ਅਹੂਤੀ ਵਿਚ ਹਿੱਸਾ ਲਿਆ। ਭੋਪਾਲ 'ਚ ਪੰਜਾਹ ਦਿਨ ਲੰਮੇ ਚਲੇ ਵਿਸ਼ਾਲ ਲਛਚੰਡੀ ਯੱਗ ਨਾਲ ਇਸ ਸਿਲਸਿਲੇ ਦੀ ਸ਼ੁਰੂਆਤ ਹੋਈ ਸੀ। ਇਸ ਯੱਗ ਵਿਚ ਦੋਨਾ ਹੀ ਦਲਾਂ ਦੇ ਉਚ ਨੇਤਾਵਾਂ ਨੇ ਬਕਾਇਦਾ ਚੜ ਚੜ ਕੇ ਹਿੱਸਾ ਲਿਆ ਪਰ ਇਸ ਦੇ ਖਾਤਮੇ ਦੌਰਾਨ ਦਕਸ਼ਨਾ ਨੂੰ ਲੈ ਕੇ ਪੰਡਤ ਲੜ ਪਏ। ਉਹਨਾਂ 'ਤੇ ਕੰਟਰੋਲ ਕਰਨ ਲਈ ਪੁਲਸ ਨੂੰ ਲਾਠੀਆਂ ਚਲਾਉਣੀਆਂ ਪਈਆਂ।

ਦਸਦੇ ਹਨ ਕਿ ਭੁਪਾਲ ਵਿਚ ਇਕ ਪਾਸੇ ਯੱਗ ਦੀ ਯੋਜਨਾ ਬਣ ਰਹੀ ਹੈ। ਰਾਜ ਸਰਕਾਰ ਦੇ ਵਣ ਤੇ ਵਾਤਾਵਰਣ ਮੰਤਰੀ ਹਰਬੰਸ ਸਿੰਘ ਦੀ ਸ਼ਰਧਾ ਦਵਾਰਾਕੀਪੀਠ ਦੇ ਸ਼ੰਕਰਚਾਰੀਆ ਸਵਾਮੀ ਸਰੂਪਾ ਨੰਦ ਸਰਸਵਤੀ ਵਿਚ ਹੈ ਤਾਂ ਰਾਜ ਦੇ ਉਦਯੋਗ ਤੇ ਵਪਾਰ ਮੰਤਰੀ ਸੁਭਾਸ਼ ਸਰੋਤਿਆ ਵੀ ਭਾਨਪੁਰਾਪੀਠ ਦੇ ਨਵਿਰਤ ਸ਼ੰਕਰਚਾਰੀਆ ਸਵਾਮੀ ਸਤਿਆ ਮਿਤਰਾਨੰਦ ਗਿਰੀ ਮਹਾਰਾਜ ਦੀ ਆਪਣੇ ਬੰਗਲੇ 'ਤੇ ਮੇਜ਼ਬਾਨੀ ਕਰਦੇ ਆਏ ਹਨ।

ਪੂਜਾ ਪਾਠ ਤੇ ਟੋਟਕਿਆਂ ਦੀ ਇਹ ਕਵਾਇਦ ਵਿਅਕਤੀਗਤ ਤੌਰ 'ਤੇ ਤਾਂ ਰੰਗ ਵਿਖਾ ਹੀ ਰਹੀ ਹੈ, ਪਾਰਟੀਆਂ ਵੀ ਇਸ ਦੇ ਜਾਲ ਤੋਂ ਨਹੀਂ ਬਚੀਆਂ। ਪਾਰਟੀਆਂ ਦੇ ਦਫਤਰਾਂ 'ਚ ਤੰਤਰ ਮੰਤਰ ਤੇ ਵਾਸਤੂ ਦੇ ਟੋਟਕਿਆਂ ਦਾ ਸਹਾਰਾ ਲਿਆ ਜਾ ਰਿਹਾ ਹੈ। ਰਾਜਨੀਤੀ ਦੀ ਉਪਰੋਕਤ ਤਸਵੀਰ ਦਸਦੀ ਹੈ ਕਿ ਜਦੋਂ ਨੇਤਾ ਹੀ ਅੰਧਵਿਸ਼ਵਾਸ਼ ਦੀ ਧੂੜ ਖੜੀ ਕਰਕੇ ਵੋਟਾਂ ਵਟੋਰਨਾ ਚਾਹੁੰਦੇ ਹੋਣ ਤਾਂ ਫਿਰ ਜਿੱਤ ਕੇ ਉਹਨਾਂ ਦੀ ਪਾਰਟੀ ਦੀ ਸਰਕਾਰ ਕੀ ਖਾਕ ਕਰੇਗੀ?












## ਅੰਬਰਾਂ 'ਤੇ ਤੇਰਾ ਨਾਂ ਲਿਖਿਆ

*ਆਕਾਸ਼ ਵਿੱਚ ਘੁੰਮ ਰਹੇ ਗ੍ਰਹਿ-ਪਿੰਡਾਂ (asteroids) ਵਿਚੋਂ ਇੱਕ ਦਾ ਨਾਮ ਭਾਰਤੀ ਮੂਲ ਦੀ ਪੁਲਾੜ ਵਿਗਿਆਨਕਾ ਕਲਪਨਾ ਚਾਵਲਾ ਦੇ ਨਾਮ ਤੇ ਰੱਖਣ ਦਾ ਫੈਸਲਾ ਕੀਤਾ ਗਿਆ ਹੈ। ਵਰਨਣਯੋਗ ਹੈ ਕਿ ਸੂਰਜ ਦੇ ਦੁਆਲੇ ਨੌਂ ਗ੍ਰਹਿਆਂ ਤੋਂ ਇਲਾਵਾ ਕੁਝ ਛੋਟੇ ਆਕਾਰ ਦੇ ਪਿੰਡ ਵੀ ਘੁੰਮ ਰਹੇ ਹਨ ਜਿੰਨ੍ਹਾਂ ਦਾ ਆਕਾਰ ਵੱਡੀ ਚਟਾਨ ਤੋਂ ਲੈਕੇ ਕਈ ਕਿਲੋਮੀਟਰ ਵਿਆਸ ਵਾਲੇ ਟੁਕੜੇ ਜਿੱਡਾ ਹੋ ਸਕਦਾ ਹੈ ਇਨ੍ਹਾਂ ਨੂੰ ਗ੍ਰਹਿ-ਪਿੰਡ (asteroid) ਕਿਹਾ ਜਾਂਦਾ ਹੈ। ਹੁਣ ਵਿਗਿਆਨਕ ਭਾਈਚਾਰੇ ਨੇ ਫੈਸਲਾ ਕੀਤਾ ਹੈ ਕਿ ਇਨ੍ਹਾਂ ਵਿਚੋਂ ਸੱਤ ਗ੍ਰਹਿ-ਪਿੰਡਾਂ ਦੇ ਨਾਮ ਤਬਾਹ ਹੋਈ ਸਪੇਸ ਸ਼ਟਲ ਕੋਲੰਬੀਆਂ ਵਿੱਚ ਆਪਣੀ ਜ਼ਿੰਦਗੀ ਵਿਗਿਆਨ ਦੇ ਲੇਖੇ ਲਾ ਜਾਣ ਵਾਲੇ ਪੁਲਾੜ ਵਿਗਿਆਨਕਾਂ ਦੇ ਨਾਮ 'ਤੇ ਰੱਖੇ ਜਾਣ। ਚੇਤੇ ਰਹੇ ਕਿ 1 ਫਰਵਰੀ 2003 ਨੂੰ ਜਦ ਸਪੇਸ਼ ਸ਼ਟਲ ਕੋਲੰਬੀਆ ਪੁਲਾੜ ਵਿੱਚ 16 ਦਿਨ ਗੁਜਾਰ ਕੇ ਧਰਤੀ ਦੇ ਵਾਯੂਮੰਡਲ ਵਿੱਚ ਦਾਖਲ ਹੋ ਰਹੀ ਸੀ ਤਾਂ ਕਿਸੇ ਤਕਨੀਕੀ ਨੁਕਸ ਕਾਰਣ ਉਹ ਤਬਾਹ ਹੋ ਗਈ ਸੀ ਅਤੇ ਇਸ ਵਿਚਲੇ ਕਲਪਨਾ ਚਾਵਲਾ ਸਮੇਤ ਸੱਤੇ ਪੁਲਾੜ ਵਿਗਿਆਨੀ ਮਾਰੇ ਗਏ ਸਨ। ਬਾਕੀ ਦੇ ਪੁਲਾੜ ਵਿਗਿਆਨੀ ਸਨ - ਰਿੱਕ ਹਸਬੈਂਡ, ਵਿਲੀਅਮ ਮੈਕੂਲ, ਮਾਈਕਲ ਐਂਡਰਸਨ, ਡੇਵਿਡ ਬਰਾਊਨ, ਲਾਰਲ ਕਲਾਰਕ ਅਤੇ ਇਲਾਨ ਰੈਮਨ।*

*ਟਾਈਮਜ਼ ਆਫ਼ ਇੰਡੀਆ - 8 ਅਗਸਤ 2003*

# ਮਨੁੱਖਤਾ ਦੀ ਸਾਂਝ ਦਰਸਾਉਂਦਾ ਜੀਨ ਵਿਗਿਆਨ

*ਮੱਖਣ ਐਮ.ਏ. ਲਹਿਰਾ ਬੇਗਾ*

ਮਨੁੱਖ ਜੈਵਿਕ ਵਿਕਾਸ ਦੀ ਸਭ ਤੋਂ ਗੁੰਝਲਦਾਰ ਰਚਨਾ ਹੈ 'ਤੇ ਇਸਤੇ ਕਿਸੇ ਹੋਰ ਜੀਵ ਦੇ ਪੈਮਾਨੇ ਇੰਨ-ਬਿੰਨ ਲਾਗੂ ਨਹੀਂ ਕਰ ਸਕਦੇ। ਜਿਸਦਾ ਸਿੱਧਾ ਤੇ ਸਪਸ਼ਟ ਕਾਰਨ ਹੈ ਕਿ ਕਿਉਂਕਿ ਅਸੀਂ ਜਾਗਰੂਕ ਹਾਂ, ਸਾਡੀ ਦੁਨੀਆਂ ਤੋਂ ਬਿਨਾਂ ਕੁੱਝ ਆਪਣੀ ਚੇਤਨਾ ਵੀ ਹੈ ਤੇ ਅਸੀਂ ਉਸੇ ਚੇਤਨਤਾ ਜਾਂ ਚੇਤਨਾ ਕਰਕੇ ਹਰ ਚੀਜ਼ ਨਾਲ ਅਲੱਗ ਵਿਵਹਾਰ ਕਰਦੇ ਹਾਂ ਅਤੇ ਇਸੇ ਚੇਤਨਤਾ ਕਾਰਨ ਹੀ ਅਸੀਂ ਮਨੁੱਖੀ ਜੈਵਿਕ ਜਟਿਲਤਾ ਦਾ ਅਨੁਮਾਨ ਵੀ ਨਹੀਂ ਲਗਾ ਸਕਦੇ। ਅੱਜ ਕੱਲ ਇਸ ਅਨੁਮਾਨ ਲਈ ਜੀਨ-ਵਿਗਿਆਨ (Genetics) ਨੂੰ ਮੁਢਲਾ ਆਧਾਰ ਬਣਾਇਆ ਗਿਆ ਹੈ।

ਜੀਨ ਤੋਂ ਸਾਡਾ ਭਾਵ "ਕਿਸੇ ਜੀਵ ਵਿਚ ਅਣੂ-ਵੰਸ਼ਿਕ (Hereditary) ਪਦਾਰਥਾਂ ਦੀ ਸਮੁੱਚੀ ਵਿਵਸਥਾ" ਤੋਂ ਹੈ ਜੋ ਕੁੱਝ ਵਿਸ਼ੇਸ਼ਤਾਵਾਂ ਜਾਂ ਜਾਣਕਾਰੀ ਨੂੰ ਪੀੜ੍ਹੀ ਦਰ ਪੀੜ੍ਹੀ ਅੱਗੇ ਲੈ ਕੇ ਜਾਂਦੀ ਹੈ। ਉਦਾਹਰਣ ਵਜੋਂ ਮੱਛੀਆਂ ਦੇ ਬੱਚੇ ਬਹੁਤ ਘੱਟ ਸਮੇਂ ਵਿਚ ਹੀ ਦੂਰ ਤੱਕ ਤੈਰਨ ਲੱਗ ਪੈਂਦੇ ਹਨ ਜਾਂ ਜਾਨਵਰਾਂ ਤੇ ਪੰਛੀਆਂ ਵਿਚ ਬਿਨਾ ਕਿਸੇ ਵਿਸ਼ੇਸ਼ ਸਿਖਲਾਈ ਦੇ ਸੈਕਸ ਕਰਨ ਦੀਆਂ ਭਾਵਨਾਵਾਂ ਪੈਦਾ ਹੋ ਜਾਂਦੀਆਂ ਹਨ ਕਿਉਂਕਿ ਇਹ ਸਾਰੀ ਜਾਣਕਾਰੀ ਉਹਨਾਂ ਨੂੰ ਜੀਨਾਂ ਰਾਹੀਂ ਪ੍ਰਾਪਤ ਹੁੰਦੀ ਹੈ।

ਜੀਨ ਆਪਣੇ ਵਿਚ ਮੌਜੂਦ ਜਾਣਕਾਰੀ ਨੂੰ ਪੀੜ੍ਹੀ ਦਰ ਪੀੜ੍ਹੀ ਅੱਗੇ ਲੈ ਕੇ ਜਾਂਦੇ ਹਨ। ਇਹ ਸਾਡੇ ਸਰੀਰ ਵਿਚਲੇ ਗੁਣਸੂਤਰਾਂ ਜਾਂ ਕਰੋਮੋਸੋਮਜ਼ ਉਪਰ ਜੁੜੇ ਹੁੰਦੇ ਹਨ। ਗੁਣਸੂਤਰਾਂ ਦੀ ਗਿਣਤੀ 46 ਹੈ ਪਰ ਇਹ ਜੋੜਿਆਂ ਦੇ ਰੂਪ ਵਿਚ 23 ਦੇ ਤੌਰ 'ਤੇ ਗਿਣੇ ਜਾਂਦੇ ਹਨ। ਇਹਨਾਂ ਵਿਚੋਂ 22 ਜੋੜੇ ਲਗਭਗ ਇਕੋ ਜਿਹੇ ਹਨ ਤੇ ਇਕ ਜੋੜਾ ਲਿੰਗ ਜਾਂ ਸੈਕਸ ਨਿਰਧਾਰਿਤ ਕਰਦਾ ਹੈ। ਲਿੰਗ ਨਿਰਧਾਰਨ ਦਾ ਫੈਸਲਾ ਗੁਣਸੂਤਰਾਂ ਤੇ D.N.As ਵਿਚਕਾਰ ਹੁੰਦੀਆਂ ਰਸਾਇਣਕ-ਜੈਵਿਕ ਕ੍ਰਿਆਵਾਂ ਅਨੁਸਾਰ ਹੁੰਦਾ ਹੈ। ਡੀ.ਐਨ.ਏ. ਭਿੰਨ ਭਿੰਨ ਰੂਪਾਂ ਵਿੱਚ ਮਿਲਕੇ ਜੀਨ ਦਾ ਨਿਰਮਾਣ ਕਰਦੇ ਹਨ ਅਤੇ ਜੀਨ ਪ੍ਰੋਟੀਨ ਸਮੇਤ ਐਨਜਾਈਮਾ ਤੇ ਹੋਰ ਰਸਾਇਣਾਂ ਦਾ ਨਿਰਧਾਰਣ ਕਰਦੇ ਹਨ।

ਅਮਰੀਕੀ ਵਿਗਿਆਨੀ ਡਾਕਟਰ ਕ੍ਰੇਗ ਵੇਂਟਰ ਜਿਹੜੇ ਕਿ ਅਮਰੀਕੀ ਕੰਪਨੀ ਸੇਲੇਰਾ ਦੇ ਪ੍ਰਮੁੱਖ ਹਨ ਤੇ ਉਹਨਾ ਦਾ ਹਮਵਤਨ ਫਰਾਂਸਿਸ ਕੋਲਿੰਸ ਜਿਹੜੇ ਕਿ ਇੱਕ ਵਿਸ਼ਾਲ ਅੰਤਰ-ਰਾਸ਼ਟਰੀ ਸਮੂਹ ਦੇ ਮੈਂਬਰ ਹਨ ਤੇ ਅਮਰੀਕਾ ਸਥਿਤ National Institute of Health ਵਿਚਲੇ National Human Genome Research Institute ਦੇ ਨਿਰਦੇਸ਼ਕ ਹਨ। ਇਹਨਾ ਦੋਨਾਂ ਵਿਗਿਆਨੀਆਂ ਨੇ ਮਨੁੱਖੀ ਜੈਨੇਟਿਕ ਸਿਸਟਮ ਦਾ ਇਕ ਸਾਂਝਾ ਮਾਨਚਿੱਤਰ ਤਿਆਰ ਕੀਤਾ ਹੈ ਜਿਸ ਅਨੁਸਾਰ ਸਾਡੇ ਸਰੀਰ ਵਿਚ ਸਿਰਫ 30 ਹਜ਼ਾਰ ਜੀਨ ਹਨ ਭਾਵ ਕਿ ਚੂਹੇ ਦੇ ਬਰਾਬਰ, ਮੱਖੀ ਤੋਂ ਤਿੰਨ ਗੁਣਾ ਤੇ ਬੈਕਟੀਰੀਆ ਤੋਂ ਪੰਜ ਗੁਣਾ ਜ਼ਿਆਦਾ। ਪਰ ਉਪਰੋਕਤ ਸਾਰੇ ਜੀਵਾਂ ਵਿਚ ਹੁੰਦੀਆਂ ਜਾਣਕਾਰੀ ਦੀਆਂ ਨਿਰਦੇਸ਼ਨ ਅਤੇ ਵਾਹਕ ਕ੍ਰਿਆਵਾਂ ਵੱਖ ਵੱਖ ਹਨ।

ਇਹ ਮਾਨਚਿੱਤਰ ਦਰਸਾਉਂਦਾ ਹੈ ਕਿ ਮਨੁੱਖ ਦੀਆਂ ਸਾਰੀਆਂ ਨਸਲਾਂ 99.99% ਬਰਾਬਰ ਹਨ ਉਹਨਾਂ ਵਿਚ ਕੋਈ ਜੈਵਿਕ ਭੇਦ ਜਾਂ ਅੰਤਰ ਨਹੀਂ ਹੈ। ਇਸਦਾ ਮਤਲਬ ਕਿ ਅਸੀਂ ਸਾਰੇ ਇਕ ਹੀ ਮਾਂ ਦੀ ਸੰਤਾਨ ਹਾਂ ਜਿਸਦਾ ਜਨਮ ਲੱਖ ਕੁ ਸਾਲ ਪਹਿਲਾਂ ਅਫਰੀਕਾ ਵਿਚ ਹੋਇਆ ਸੀ। ਇਸ ਅਨੁਸਾਰ ਸਾਡੇ ਸਾਰਿਆਂ ਦੇ ਪੁਰਖੇ ਇਕ ਹੀ ਸਨ ਅਤੇ ਉਹਨਾਂ ਦੀ ਉਤਪਤੀ ਲਗਭਗ ਇਕ ਲੱਖ ਸਾਲ ਪਹਿਲਾਂ ਹੋਈ। ਭਾਵੇਂ ਕਿ ਉਤਪਤੀ ਦੇ ਲਿਹਾਜ਼ ਨਾਲ ਇਹ ਬਹੁਤ ਛੋਟਾ ਕਾਲ ਹੈ ਪਰ ਆਧੁਨਿਕ ਖੋਜਾਂ ਇਹੀ ਸਿੱਧ ਕਰਦੀਆਂ ਹਨ। ਦੁਨੀਆਂ ਦੀਆਂ ਭਿੰਨ ਭਿੰਨ ਨਸਲਾਂ ਜਿਵੇਂ ਕਾਕੇਸ਼ੀਆਈ, ਅਫਰੀਕੀ-ਅਮਰੀਕੀ, ਏਸ਼ੀਆਈ ਮਨੁੱਖਾਂ ਦੇ ਵਿਆਪਕ ਅਧਿਐਨ ਬਾਅਦ ਇਹ ਗੱਲ ਮਾਲੂਮ ਹੋਈ ਕਿ ਲਗਭਗ ਜੈਨੇਟਿਕ ਪਦਾਰਥ ਦੇ 100000 ਅਣੂਆਂ ਦੇ ਬਾਅਦ ਕੇਵਲ ਇਕ ਅਣੂ 'ਚ 0.0099 % ਅੰਤਰ ਪਾਇਆ ਗਿਆ। ਇਸਦਾ ਅਰਥ ਇਹ ਵੀ ਹੈ ਕਿ ਕੁਦਰਤ ਨੇ ਸਾਡੇ ਵਿਚ ਕੋਈ ਅੰਤਰ ਨਹੀਂ ਰੱਖਿਆ। ਜੀਨ ਦੇ ਜ਼ਿਆਦਾਤਰ ਪਰਿਵਰਤਨ ਪ੍ਰਜਾਤੀਆਂ ਦੇ ਨਰ ਵਿਚ ਹੁੰਦੇ ਹਨ ਅਤੇ ਪੁਰਸ਼ ਇਸ ਪਰਿਵਰਤਨ ਦੇ ਵਾਹਕ ਹੁੰਦੇ ਹਨ। ਜੈਨੇਟਿਕਸ ਦੁਆਰਾ ਅਣੂਵੰਸ਼ਿਕ ਸੰਰਚਨਾ ਦੀ ਜਾਣਕਾਰੀ ਵਿਚ ਵਾਧਾ ਹੋਣ ਨਾਲ ਸਾਡੀ ਸਮਝ ਵਧ ਰਹੀ ਹੈ ਕਿ ਅਸੀਂ ਆਦਿ ਮਾਨਵ ਤੋਂ ਅੱਜ ਕਿਵੇਂ ਵਿਕਸਤ ਹੋਏ ਹਾਂ, ਕਿ ਅਸੀਂ ਸਭ ਬਰਾਬਰ ਹਾਂ, ਕਿ ਸਾਡਾ ਜਨਮ ਕਿਸੇ ਬਾਹਰੀ ਦੈਵੀ ਪ੍ਰਯੋਗਸ਼ਾਲਾ ਵਿਚ ਨਹੀਂ ਹੋਇਆ ਸਗੋਂ ਇਸੇ ਧਰਤੀ ਉਪਰ ਇਕ ਲੰਬੀ ਭੌਤਿਕ, ਜੈਵਿਕ ਤੇ ਰਸਾਇਣਕ ਪ੍ਰੀਕ੍ਰਿਆ ਦੌਰਾਨ ਹੋਇਆ ਹੈ ਜੋ ਅੱਜ ਵੀ ਜਾਰੀ ਹੈ।

ਜੈਨੇਟਿਕਸ ਦਾ ਕ੍ਰਾਂਤੀਕਾਰੀ ਨਤੀਜਾ ਇਹ ਨਿਕਲਦਾ ਹੈ ਕਿ ਅਸੀਂ ਸਾਰੇ ਬਰਾਬਰ ਹਾਂ ਅਤੇ ਮੱਖੀ, ਚੂਹੇ ਜਾਂ ਬੈਕਟੀਰੀਆ ਦੀ ਤਰ੍ਹਾਂ ਹੀ ਇਕ ਜੈਵਿਕ ਰਚਨਾ ਹਾਂ ਭਾਵ ਕਿ ਅਸੀਂ ਕੁਦਰਤ ਦੀ ਸੁਪਰੀਮ ਜਾਂ ਸਰਵਉੱਚ ਜੈਵਿਕ ਰਚਨਾ ਨਹੀਂ ਹਾਂ ਜਿਵੇਂ ਕਿ ਧਾਰਮਿਕ ਮਾਨਤਾਵਾਂ ਇਸਦਾ ਦਾਅਵਾ ਕਰਦੀਆਂ ਹਨ। ਇਸਦਾ ਦੂਜਾ ਅਰਥ ਹੈ ਕਿ ਅਸੀਂ ਸਾਰੇ ਜ਼ਿੰਦਗੀ ਨੂੰ ਇਕੋ ਤਰ੍ਹਾਂ ਮਾਨਣ ਦੇ ਹੱਕਦਾਰ ਹਾਂ ਤੇ ਨਸਲਵਾਦ ਕੁੱਝ ਕੁ ਸ਼ੈਤਾਨੀ ਦਿਮਾਗਾਂ ਦੀ ਕਾਢ ਸੀ ਜਿਸਨੂੰ ਕਿ ਹਿਟਲਰ ਜਿਹੇ ਲੋਕ ਸੱਚ ਮੰਨਦੇ ਸਨ ਅੱਜ ਕੱਲ ਕੱਟੜ ਬ੍ਰਾਹਮਣਵਾਦੀ ਤਾਕਤਾਂ ਹਿੰਦੂਵਾਦ ਦੀ ਸਰਵਉੱਚਤਤਾ ਦੀ ਦੁਆਈ ਦਿੰਦੀਆਂ ਹਨ। ਮਨੁੱਖੀ ਜੈਵਿਕਤਾ ਨੂੰ ਪੂਰੀ ਗਹਿਰਾਈ ਨਾਲ ਜਾਚਨ ਤੇ ਪਤਾ ਚਲਦਾ ਹੈ ਕਿ ਸਾਡੇ ਵਿਚ ਕੋਈ ਜੈਵਿਕ ਭੇਦ-ਭਾਵ ਨਹੀਂ ਹੈ।

ਦਰਅਸਲ ਅੱਜ ਜੀਨ ਸ਼ਬਦ ਮੁਕਤੀ ਮੰਤਰ ਦਾ ਮੂਲ ਸ਼ਬਦ ਬਣ ਗਿਆ ਹੈ। ਅਸੀਂ ਅੱਜ ਜੀਨ ਵਿਗਿਆਨ ਨੂੰ ਮਨੁੱਖੀ ਚੇਤਨਾ ਦਾ ਐਵਰੈਸਟ ਆਖ ਸਕਦੇ ਹਾਂ। ਚਾਹੇ ਅਸੀਂ ਜੀਨ ਬਾਰੇ ਕਾਫੀ ਕੁੱਝ ਜਾਣ ਚੁੱਕੇ ਹਾਂ ਪਰ ਫਿਰ ਵੀ ਹਾਲੇ ਕਾਫੀ ਕੁਝ ਤੈਅ ਕਰਨਾ ਬਾਕੀ ਹੈ।

ਜੀਨ ਵਿਗਿਆਨ ਮਨੁੱਖੀ ਕਲੋਨਿੰਗ ਦੇ ਬਿਲਕੁਲ ਸਿਰੇ ਤੇ ਹੈ। ਇਸ ਨਾਲ ਅਸੀਂ ਪੈਦਾ ਹੋਣ ਵਾਲੇ ਬੱਚੇ ਨੂੰ ਮਨਚਾਹਿਆ



ਰੰਗ, ਰੂਪ, ਬੁੱਧੀ ਤੇ ਅਣੂ-ਵੰਸ਼ਿਕ ਗੁਣ ਦੇ ਸਕਦੇ ਹਾਂ ਭਾਵ ਕਿ ਜੰਮਣ ਤੋਂ ਪਹਿਲਾਂ ਹੀ ਕਿਸੇ ਬੱਚੇ ਦੀ ਸ਼ਖਸ਼ੀਅਤ ਤੇ ਉਸਦੇ ਅਣੂਵੰਸ਼ਿਕ ਗੁਣਾਂ ਦਾ ਅੰਦਾਜ਼ਾ ਲਗਾ ਸਕਦੇ ਹਾਂ। ਪਰ ਅਸੀਂ ਉਸਨੂੰ ਅਮਰਤਾ ਜਾਂ ਸੰਪੂਰਨ ਸੁੱਖ ਨਹੀਂ ਦੇ ਸਕਦੇ ਕਿਉਂਕਿ ਇਸਦਾ ਫੈਸਲਾ ਉਸ ਦੀਆਂ ਜੀਵਨ ਹਾਲਤਾਂ ਨੇ ਕਰਨਾ ਹੈ ਤੇ ਕੁਦਰਤ ਦੇ ਨਿਯਮ ਅਨੁਸਾਰ ਹਰ ਵਸਤੂ ਦਾ ਅਕਾਰ, ਸਮਝ ਤੇ ਚੇਤਨਾ ਸਥਿਰ ਨਹੀਂ ਰਹਿੰਦਾ ਸਗੋਂ ਅਕਸਰ ਬਦਲਦਾ ਰਹਿੰਦਾ ਹੈ। ਜੀਨ ਵਿਗਿਆਨ ਦੀ ਅਧੂਰੀ ਸਮਝ ਸਾਡੇ ਲਈ ਕਈ ਮੁਸ਼ਕਲਾਂ ਖੜੀਆਂ ਕਰ ਸਕਦੀ ਹੈ।

ਡਾਕਟਰ ਕ੍ਰੇਗ ਵੇਂਟਰ ਤੇ ਫਰਾਂਸਿਸ ਕੋਲੰਸ ਦੇ ਸਾਂਝੇ ਜੈਨੇਟਿਕ ਮਾਨਚਿੱਤਰ ਨੇ ਚਿਕਿਤਸਾ ਜਗਤ ਵਿਚ ਵੀ ਇਕ ਨਵੀਂ ਸੰਭਾਵਨਾ ਪੈਦਾ ਕੀਤੀ ਹੈ। ਹੁਣ ਮਨੁੱਖੀ ਅਣੂਵੰਸ਼ਿਕ ਬਿਮਾਰੀਆਂ ਦੇ ਜੀਨਾਂ ਨੂੰ ਪ੍ਰਭਾਵਹੀਣ ਕਰਨ ਦਾ ਤਰੀਕਾ ਅਪਣਾਉਣ ਦੀ ਆਸ ਪ੍ਰਗਟ ਕੀਤੀ ਗਈ ਹੈ। ਬਿਮਾਰੀ ਵਾਲੇ ਜੀਨ ਨੂੰ ਪਛਾਣ ਕੇ ਉਸਦੇ ਥੋੜ੍ਹੇ ਅੰਸ਼ ਮਾਤਰ ਨੂੰ ਕੰਪਿਊਟਰਾਈਜ਼ ਜੀਨੋਮ ਡਾਟਾ-ਬੇਸ ਤੇ ਰੱਖਣ ਦੇ ਨਾਲ ਹੀ ਉਸਦਾ ਪੂਰਾ ਵਿਸ਼ਲੇਸ਼ਣ ਇਹ ਤੈਅ ਕਰੇਗਾ ਕਿ ਕਿਹੜਾ ਅਣੂਕ੍ਰਮ ਬਿਮਾਰੀ ਦੀ ਵਜ੍ਹਾ ਹੈ, ਉਸਦੇ ਸਰੀਰ ਨਾਲ ਕੀ ਰਿਸ਼ਤੇ ਹਨ ਤੇ ਉਸ ਅਣੂਕ੍ਰਮ ਦੀਆਂ ਜੈਵਿਕ, ਰਸਾਇਣਕ ਕ੍ਰਿਆਵਾਂ ਦਾ D.N.A., ਕਰੋਮੋਸੋਮ, ਸੈਲ, ਟਿਸ਼ੂ ਆਰਗਨ ਉਪਰ ਕੀ ਤੇ ਕਿੰਨਾ ਪ੍ਰਭਾਵ ਪੈਂਦਾ ਹੈ। ਪੂਰੇ ਵਿਸ਼ਲੇਸ਼ਣ ਬਾਅਦ ਇਕ ਤਰਲ ਪਦਾਰਥ ਕਿਸੇ ਵਿਸ਼ੇਸ਼ ਪਦਾਰਥ ਨੂੰ ਰਸਾਇਣਕ ਤੱਥਾਂ ਨਾਲ ਲੈਸ ਕਰਕੇ ਪ੍ਰਭਾਵਿਤ ਜੀਨ ਤੱਕ ਲੈ ਕੇ ਜਾਵੇਗਾ ਤੇ ਉਹ ਪ੍ਰਭਾਵਿਤ ਜੀਨ ਚਮਕਣ ਲੱਗ ਜਾਵੇਗਾ। ਇਸ ਤਰ੍ਹਾਂ ਬਿਮਾਰੀ ਦੀ ਤੈਅ ਫੜੀ ਜਾਵੇਗੀ ਤੇ ਪੂਰੇ ਸਰੀਰ ਵਿਚ ਦਵਾਈ ਵਰਤਣ ਦੀ ਥਾਂ ਉਸਦੇ ਚਮਕਦੇ ਜੀਨ ਨੂੰ ਹੀ ਐਨਜਾਈਮਾਂ ਨਾਲ ਠੀਕ ਕਰ ਲਿਆ ਜਾਵੇਗਾ। ਪਰ ਇਥੇ ਮੁਸ਼ਕਲ ਜੀਨਾਂ ਨੂੰ ਪਛਾਨਣ ਤੋਂ ਹੈ ਜਿਵੇਂ ਕਿ ਪਹਿਲਾਂ ਸਿਸਟਿਕ ਫਾਈਬਰੋਸਸ ਬਿਮਾਰੀ ਦਾ ਜੀਨ ਲੱਭਣ ਲਈ ਸੱਤ ਸਾਲਾਂ ਤੋਂ ਵੱਧ ਦਾ ਸਮਾਂ ਲੱਗਿਆ। ਇਹ ਪ੍ਰੀਕ੍ਰਿਆ ਬਹੁਤ ਧੀਮੀ ਹੈ ਤੇ ਲਗਭਗ ਪੂਰੀ ਤਰ੍ਹਾਂ ਮਸ਼ੀਨੀ ਹੈ। ਭਾਵ ਕਿ ਇਸਦੀ ਚਿਕਿਤਸਾ ਜਗਤ ਵਿਚ ਆਮਦ ਫਿਲਹਾਲ ਕਾਫੀ ਦੂਰ ਹੈ। ਮਨੁੱਖੀ ਸਰੀਰ ਬਹੁਤ ਗੁੰਝਲਦਾਰ ਹੈ ਤੇ ਇਸਦੀ ਇਹੀ ਜਟਿਲਤਾ ਇਸਨੂੰ ਅਜੀਬੋ-ਗਰੀਬ ਬਣਾਉਂਦੀ ਹੈ ਜਿਵੇਂ ਕਿ ਸਾਨੂੰ ਪਤਾ ਤਾਂ ਹੈ ਕਿ ਕੈਂਸਰ ਸਰੀਰ ਵਿਚ ਕਿਸੇ ਹਿੱਸੇ ਦੇ ਸੈਲਾਂ ਵਿਚ ਲੋੜ ਤੋਂ ਜ਼ਿਆਦਾ ਵਾਧੇ ਕਾਰਨ ਹੁੰਦਾ ਹੈ ਪਰ ਉਸ ਵਾਧੇ ਦਾ ਕਾਰਨ ਸਾਨੂੰ ਅਜੇ ਤੱਕ ਪਤਾ ਨਹੀਂ ਲੱਗਿਆ, ਪਰ ਅਸੀਂ ਉਮੀਦ ਰੱਖ ਸਕਦੇ ਹਾਂ ਕਿ ਜੈਨੇਟਿਕਸ ਸਾਨੂੰ ਇਸਦਾ ਜਵਾਬ ਦੇਣ ਦੇ ਸਮਰੱਥ ਹੋ ਸਕਦਾ ਹੈ।

ਨਿਰਸੰਦੇਹ ਮਨੁੱਖੀ ਸਮਝ ਤੇ ਸਾਨੂੰ ਮਾਣ ਮਹਿਸੂਸ ਕਰਨਾ ਚਾਹੀਦਾ ਹੈ ਪਰ ਲੋੜ ਹੈ ਕਿ ਅਸੀਂ ਕੁਦਰਤ ਤੇ ਹੋਰਾਂ ਮਨੁੱਖਾਂ ਜਾਂ ਜੀਵਾਂ ਨਾਲ ਆਪਣੇ ਸਬੰਧਾਂ ਵਿਚਲੀ ਗਹਿਰਾਈ ਨੂੰ ਕਾਇਮ ਰੱਖੀਏ। ਭਾਵ ਕਿ ਅਸੀਂ ਮਾਨਵਤਾਵਾਦੀ ਰਹੀਏ। ਕੁਦਰਤ ਨੂੰ ਜਿੱਤਣ ਜਾਂ ਖੁਦ ਨੂੰ ਸੁਪਰੀਮ ਸਾਬਤ ਕਰਨ ਦੀ ਜ਼ਿਦ ਤੇ ਉਸਦਾ ਅਮਲ ਮਨੁੱਖਤਾ ਲਈ ਘਾਤਕ ਸਿੱਧ ਹੋ ਸਕਦਾ ਹੈ ਕਿਉਂਕਿ ਇਸ ਨਾਲ ਵਿਅਕਤੀਗਤ ਗੁਪਤਤਾ, ਵਿਅਕਤੀਗਤ ਮਾਨਸਿਕਤਾ ਜਾਂ ਕੁਦਰਤ ਦੇ ਬੁਨਿਆਦੀ ਅਸੂਲਾਂ ਦਾ ਘਾਣ ਹੋ ਸਕਦਾ ਹੈ। ਹੁਣ ਤੈਅ ਅਸੀਂ ਖੁਦ ਕਰਨਾ ਹੈ ਕਿ ਅਸੀਂ ਆਪਣੀ ਸਮਝ ਨੂੰ ਕਿਸ ਦਿਸ਼ਾ ਵੱਲ ਲੈ ਕੇ ਜਾਂਦੇ ਹਾਂ। ਅਸੀਂ ਸਾਇੰਸ ਨੂੰ ਇਸ ਲਈ ਜ਼ਿੰਮੇਵਾਰ ਨਹੀਂ ਠਹਿਰਾ ਸਕਦੇ ਕਿ ਕੁੱਝ ਲੋਕ ਜੀਨ ਵਿਗਿਆਨ ਦੇ ਸਹਾਰੇ ਇਕਪਾਸੜ ਮਾਨਸਿਕਤਾ ਸਿਰਜਣ ਦੀ ਹਾਮੀ ਓਟ ਸਕਦੇ ਹਨ ਕਿਉਂਕਿ ਇਹ ਮਨੁੱਖ 'ਤੇ ਹੈ ਕਿ ਉਹ ਇਸਦੀ ਵਰਤੋਂ ਕਿਵੇਂ ਕਰਦਾ ਹੈ। ਡਾਕਟਰ ਵਿਲਮਟ ਅਨੁਸਾਰ:-

"We can not blame science for making such kind of discoveries it is up to man how to use them."

## ਵਿਗੜੇ ਵਾਤਾਵਰਨ ਨੂੰ ਬਚਾਈਏ

ਆਓ ਵਿਗੜੇ ਵਾਤਾਵਰਨ ਨੂੰ ਬਚਾਈਏ ਦੋਸਤੋ
ਵਿਹਲੇ ਥਾਵਾਂ ਉਤੇ ਰੁੱਖ ਹੀ ਲਗਾਈਏ ਦੋਸਤੋ

ਪਾਣੀ ਵਿਅਰਥ ਨਾ ਆਪਾਂ ਗਵਾਈਏ
ਹਵਾ ਨੂੰ ਵੀ ਦੂਸ਼ਿਤ ਨਾ ਬਣਾਈਏ
ਫੈਲਣ ਨਾ ਦੇਣੀ ਗੰਦਗੀ, ਮਨ ਬਣਾਈਏ ਦੋਸਤੋ
ਵਿਹਲੇ ਥਾਵਾਂ ਉਤੇ ਰੁੱਖ ਹੀ ਲਗਾਈਏ ਦੋਸਤੋ

ਰੁੱਖਾਂ ਪ੍ਰਤੀ ਵਰਤੋ ਨਾ ਬੇ-ਰਹਿਮੀ
ਪਈ ਪਹਿਲਾਂ ਹੀ ਲੁਕਾਈ ਸਾਰੀ ਸਹਿਮੀ
ਧਰਤੀ ਦੀ ਗੋਦ ਨੂੰ ਬਚਾਈਏ ਦੋਸਤੋ
ਵਿਹਲੇ ਥਾਵਾਂ ਉਤੇ ਰੁੱਖ ਹੀ ਲਗਾਈਏ ਦੋਸਤੋ

ਦੇਸ਼ ਜੋ ਸਾਡਾ ਕਹਾਉਂਦਾ ਹੈ ਮਹਾਨ
ਬਣ ਜਾਣਾ ਇੱਕ ਦਿਨ ਰੇਗਿਸਤਾਨ
ਫੁੱਲ ਬੂਟਿਆਂ ਸੰਗ ਇਸ ਨੂੰ ਸਜਾਈਏ ਦੋਸਤੋ
ਵਿਹਲੇ ਥਾਵਾਂ ਉਤੇ ਰੁੱਖ ਹੀ ਲਗਾਈਏ ਦੋਸਤੋ

ਸਫ਼ਾਈ ਸ਼ੁੱਧਤਾ ਦਾ ਰੱਖੀਏ ਖਿਆਲ
ਹਰ ਵਸਤੂ ਵਰਤੀਏ ਸੰਜਮ ਨਾਲ
ਵਾਤਾਵਰਣ ਬਚਾਉਣ ਵਿੱਚ ਯੋਗਦਾਨ ਪਾਈਏ ਦੋਸਤੋ
ਵਿਹਲੇ ਥਾਵਾਂ ਉਤੇ ਰੁੱਖ ਹੀ ਲਗਾਈਏ ਦੋਸਤੋ

ਪਛਤਾਵੇ ਨਾਲੋਂ ਸੰਭਲਣਾ ਚੰਗਾ 'ਪ੍ਰਭਾਕਰ'
ਹੁਣ ਵੀ ਨਾ ਹੋਏ ਚੇਤੰਨ ਅਸੀਂ ਜੇਕਰ
ਆਪਣੀ ਤਬਾਹੀ ਕਿਉਂ ਆਪਣੇ ਸਿਰ ਪਾਈਏ ਦੋਸਤੋ
ਵਿਹਲੇ ਥਾਵਾਂ ਉਤੇ ਰੁੱਖ ਹੀ ਲਗਾਈਏ ਦੋਸਤੋ

*ਜਰਨੈਲ ਪ੍ਰਭਾਕਰ*
*ਕੰਧਾਲਾ ਜੱਟਾਂ (ਹੁਸ਼ਿਆਰਪੁਰ)*





# ਪਿੰਡ ਦੀ ਸੱਥ ਚੋਂ

ਐਸ.ਬਰਜਿੰਦਰ

**ਸਰਪੰਚ** - ਮੈਂ ਤਰਕਸ਼ੀਲਾਂ ਤੇ ਪਿੰਡ ਦੇ ਲੋਕਾਂ ਦਾ ਬਹੁਤ ਬਹੁਤ ਧੰਨਵਾਦੀ ਹਾਂ ਜਿੰਨ੍ਹਾਂ ਦੇ ਸਹਿਯੋਗ ਸਦਕਾ ਅੱਜ ਇਸ ਪਖੰਡੀ ਸਾਧ ਦਾ ਲੋਕਾਂ ਵਿਚ ਨਾ ਸਿਰਫ ਪਰਦਾਫਾਸ਼ ਹੋਇਆ ਸਗੋਂ ਲੋਕਾਂ ਨੇ ਆਪ ਹੀ ਇਸ ਸਾਧ ਨੂੰ ਸਜ਼ਾ ਦੇਣ ਦਾ ਹੀਆ ਕੀਤਾ ਹੈ ਜਿਸਦੇ ਸਿੱਟੇ ਵਜੋਂ ਸਾਧ ਦਾ ਮੂੰਹ ਕਾਲਾ ਕਰਕੇ ਇਸਦੇ ਗਲ 'ਚ ਜੁੱਤੀਆਂ ਦਾ ਹਾਰ ਪਾ ਕੇ ਪਿੰਡ 'ਚ ਘੁੰਮਾਉਣ ਤੋਂ ਬਾਅਦ, ਅੱਜ ਇਹ ਸਾਧ ਥੋੜੇ ਸਾਹਮਣੇ ਪਿੰਡ ਦੀ ਸੱਥ 'ਚ ਹੱਥ ਜੋੜ ਕੇ ਖੜਾ ਹੈ। ਇਸ ਸਾਧ ਨੇ ਬੜੀ ਹੀ ਘਿਣਾਉਣੀ ਹਰਕਤ ਕੀਤੀ ਹੈ। ਇਸਦੀ ਸਜ਼ਾ ਜੋ ਕਾਨੂੰਨ ਨੇ ਦੇਣੀ ਹੈ, ਉਹ ਵੱਖਰੀ ਹੈ। ਮੈਂ ਸਮਝਦਾਂ ਜਦੋਂ ਦੋ-ਚਾਰ ਸਾਧਾਂ ਨਾਲ ਅਜਿਹਾ ਕੀਤਾ ਜਾਵੇ ਤਾਂ ਬਾਕੀਆਂ ਨੂੰ ਵੀ ਕੰਨ ਹੋ ਜਾਣਗੇ। ਸੋ ਮੈਂ ਤਰਕਸ਼ੀਲਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਮਾਈਕ ਤੇ ਇਸ ਪਖੰਡੀ ਸਾਧ ਤੋਂ ਲੋਕਾਂ ਦੇ ਇਕੱਠ ਵਿਚ ਸਵਾਲਾਂ ਦੇ ਜਵਾਬ ਲੈਣ।

**ਤਰਕਸ਼ੀਲ ਆਗੂ** - ਸਰਪੰਚ ਸਾਹਿਬ ਤੇ ਪਿੰਡ ਦੇ ਸੂਝਵਾਨ ਲੋਕੋ ਅਸੀਂ ਤੁਹਾਡੇ ਸਹਿਯੋਗ ਲਈ ਧੰਨਵਾਦੀ ਹਾਂ। ਜੇਕਰ ਇਹ ਸਾਧ ਆਪਣੇ ਹੀ ਪ੍ਰਾਈਵੇਟ ਸਕੂਲ ਦੀ ਵਿਦਿਆਰਥਣ ਨਾਲ ਬਲਾਤਕਾਰ ਵਰਗੀ ਘਟਨਾ ਨਾ ਕਰਦਾ ਤਾਂ ਤੁਹਾਡੇ ਤੋਂ ਇਸਦੀ ਝੇਪ ਕਦੇ ਵੀ ਨਹੀਂ ਚੁੱਕੀ ਜਾਣੀ ਸੀ ਕਿਉਂਕਿ ਤੁਹਾਡੇ ਮਨਾਂ ਵਿਚ ਇਸਨੇ ਆਪਣਾ ਪ੍ਰਭਾਵ ਇਕ ਸੁਘੜ-ਸਿਆਣੇ, ਬੁੱਧੀਮਾਨ, ਅਗਾਂਹਵਧੂ ਤੇ ਨਿਸ਼ਕਾਮ 'ਸੰਤ' ਵਜੋਂ ਬਣਾ ਲਿਆ ਸੀ। ਸ਼ੁਰੂ ਸ਼ੁਰੂ 'ਚ ਪਿੰਡ ਦੇ ਕੁਝ ਲੋਕਾਂ ਨੇ ਇਸ ਨੂੰ 'ਸੰਤਾਂ' 'ਤੇ ਚਿੱਕੜ ਸੁੱਟਣ ਦੀ ਸਾਜਿਸ਼ ਕਹਿ ਕੇ ਇਸ ਦਾ ਵਿਰੋਧ ਵੀ ਕੀਤਾ ਪਰ ਜਦੋਂ ਇਸਦੇ ਜ਼ੁਲਮ ਦਾ ਸ਼ਿਕਾਰ ਪਰਿਵਾਰ ਇਕ ਧਿਰ ਵਜੋਂ ਸਾਹਮਣੇ ਖੜਾ ਹੋ ਗਿਆ ਤੇ ਡਰਦਾ ਇਹ 'ਸਾਧ' ਅਲੋਪ ਹੋ ਗਿਆ ਸੀ ਤਾਂ ਲੋਕਾਂ ਨੇ ਕੁਝ ਕੁਝ ਸੋਚਣਾ ਸ਼ੁਰੂ ਕੀਤਾ, ਫਿਰ ਤੁਹਾਡੇ ਪਿੰਡ 'ਚ ਅਲੋਕਾਰ ਘਟਨਾਵਾਂ ਹੋਣ ਦਾ ਸਿਲਸਿਲਾ ਸ਼ੁਰੂ ਹੋਇਆ ਤੇ ਇਹ ਸਾਧ ਬੜੇ ਧੜੱਲੇ ਨਾਲ ਤੁਹਾਡੇ ਪਿੰਡ ਫਿਰ ਆ ਧਮਕਿਆ। ਇਹ ਸਭ ਕੁਝ ਕਿਵੇਂ ਹੋਇਆ ਇਹ ਸਾਰਾ ਕੁਝ ਇਹ ਆਪਣੇ ਮੂੰਹੋਂ ਦੱਸੇਗਾ। ਮੈਂ ਪੁਲਸ ਮੁਲਾਜ਼ਮਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਕੁਝ ਸਮੇਂ ਲਈ ਇਸਦੀ ਹੱਥਕੜੀ ਖੋਲ ਦੇਣ ਕਿਉਂਕਿ, ਹੁਣ ਕਿਤੇ ਇਹ ਭੱਜਣ ਵਾਲਾ ਨਹੀਂ।

**ਸਾਧ** - ਮੈਂ ਤੁਹਾਡਾ ਗੁਨਾਹਗਾਰ ਹਾਂ ਲੋਕੋ, ਮੈਨੂੰ ਮੁਆਫ ਕਰ ਦਿਓ, ਮੈਂ ਅੱਗੇ ਤੋਂ ਤੁਹਾਡੇ ਪਿੰਡ ਨਹੀਂ ਵੜਾਂਗਾ ਤੇ ਨਾ ਹੀ ਕੋਈ ਐਸਾ-ਵੈਸਾ ਕਰਮ ਕਰਾਂਗਾ, ਮਿਹਨਤ ਮਜ਼ਦੂਰੀ ਕਰਕੇ ਖਾਵਾਂਗਾ ਪਰ ਤੁਸੀਂ ਮੈਨੂੰ ਇਕ ਵਾਰ ਮਾਫ ਕਰ ਦਿਓ। ਕਾਨੂੰਨ ਮੈਨੂੰ ਮੇਰੇ ਗੁਨਾਹ ਦੀ ਜਿਹੜੀ ਵੀ ਸਜ਼ਾ ਦੇਵੇਗਾ ਮੈਂ ਉਹ ਭੁਗਤਣ ਲਈ ਤਿਆਰ ਹਾਂ।

**ਸਰਪੰਚ** - ਵੇਖ ਬੋਲਦਾ ਤਾਂ ਵੇਖ। ਜਿਵੇਂ ਕਿਸੇ ਵਕੀਲ ਦਾ ਪੜਾਇਆ ਹੁੰਦੈ। ਓ ਕੰਜਰਾ ਤੈਨੂੰ ਜਿਹੜੀ ਗੱਲ ਪੁੱਛੀ ਆ ਤੂੰ ਉਹ ਦੱਸ ਖਾਂ, ਲੀਡਰਾਂ ਆਗੂੰ ਘੁਮਾ-ਫਿਰਾ ਕੇ ਗੱਲਾਂ ਕਰੀ ਜਾਨੈਂ। ਸਿੱਧਾ ਹੋ ਕੇ ਬੰਦਿਆਂ ਆਗੂੰ ਦੱਸ ਪਿੰਡ 'ਚ ਜਿਹੜੀ ਛੇ-ਸੱਤ ਮਹੀਨੇ ਸਾੜ੍ਹ-ਸਤੀ ਚਲਦੀ ਰਹੀ ਉਹਦੇ ਪਿੱਛੇ ਕੀਹਦਾ ਹੱਥ ਸੀ।

**ਸਾਧ** - ਮਾਈ-ਬਾਪ ਜੀ ਗੱਲ ਇਹ ਆ ਬਈ ਜਦੋਂ ਮੇਰੇ ਤੋਂ 'ਗਲਤੀ' ਹੋ ਗਈ ਤਾਂ ਮੈਂ ਗੱਲ ਬਾਹਲੀ ਵਿਗੜਦੀ ਵੇਖ ਕੇ ਆਸੇ-ਪਾਸੇ ਹੋ ਗਿਆ। ਏਸ ਸਮੇਂ ਦੌਰਾਨ ਆਪਣੇ ਪਿੰਡ ਦਾ ਗਰਜਾ ਸਿਓਂ ਅਕਾਲੀ ਮੇਰੇ ਨਾਲ ਸੰਪਰਕ ਰੱਖਦਾ ਰਿਹਾ। ਜਦੋਂ ਕੁਝ ਗੱਲ ਮੱਠੀ ਪੈ ਗਈ ਤਾਂ ਮੈਂ ਵਾਪਸ ਪਿੰਡ ਆਉਣਾ ਚਾਹਿਆ ਕਿਉਂਕਿ ਸਿੱਧੀ ਗੱਲ ਆ ਡੇਰੇ ਦਾ ਚੜ੍ਹਾਵਾ ਜਿਹੜਾ ਕਿ ਮਹੀਨੇ ਦਾ ਦੋ ਲੱਖ ਦੇ ਕਰੀਬ ਹੁੰਦਾ ਸੀ ਉਹਨੂੰ ਗਰਜਾ ਸਿਓਂ 'ਕੱਲਾ ਹੀ ਰੱਖੀ ਜਾਂਦਾ ਸੀ। ਫਿਰ ਗਰਜੇ ਨੇ ਮੇਰੇ ਨਾਲ ਸਮਝੌਤਾ ਕਰ ਲਿਆ ਬਈ ਮੈਨੂੰ ਉੱਕਾ-ਪੁੱਕਾ ਮਹੀਨੇ ਦਾ ਲੱਖ ਦੇ ਦਿਆ ਕਰੀਂ ਤੇ ਕਿਸੇ ਸਕੀਮ ਨਾਲ ਮੈਂ ਤੈਨੂੰ ਪਿੰਡ ਵੜਦਾ ਕਰ ਦਿੰਨਾ।

**ਇਕੱਠ 'ਚੋਂ 'ਵਾਜ਼** - ਸਾਲਾ ਸਕੀਮ ਦਾ, ਜਿਵੇਂ ਕਿਤੇ ਗਰਾਂਟਾਂ ਵੰਡਦਾ ਫਿਰਦਾ ਪਿੰਡਾਂ ਆਸਤੇ। ਸਿੱਧਾ ਲੁੱਚਪੁਣਾ ਆਖ ਖਾਂ।

**ਸਾਧ** - ਫਿਰ ਗਰਜੇ ਨੇ ਸੀਬੋ ਗੋਹੇ-ਕੂੜੇ ਵਾਲੀ ਰਾਹੀਂ ਪਿੰਡ ਦੇ ਕਈ ਘਰ ਦੇ ਪਸ਼ੂਆਂ ਨੂੰ ਸਲਫਾਸ ਪਵਾਤੀ। ਸੀਬੋ ਦਾ ਮੁੰਡਾਂ ਖੱਲਾਂ ਲਾਹੁਣ ਦਾ ਕੰਮ ਕਰਦਾ ਸੀ। ਇਸ ਲਈ ਓਹਦਾ ਵੀ ਕੰਮ ਚੰਗਾ ਰਿੜ ਪਿਆ। ਲੋਕਾਂ ਨੂੰ ਇਸ ਦੀ ਕੋਈ ਸਮਝ ਨਾ ਲੱਗੀ ਕਿ ਇਹ ਕਿਉਂ ਹੋ ਰਿਹਾ। ਗਰਜੇ ਨੇ ਫਿਰ ਡੇਰੇ 'ਚ 'ਖੰਡ ਪਾਠ ਆਵਦੀ ਮਰਜ਼ੀ ਨਾਲ ਹੀ ਰਖਾ ਦਿੱਤਾ ਤੇ ਪਿੰਡ ਦੀ ਭਲਾਈ ਲਈ ਅਰਦਾਸ ਕਰਵਾਈ। ਏਸੇ ਸਮੇਂ ਦੌਰਾਨ ਗਰਜੇ ਨੇ ਪਿੰਡ ਦੇ ਬੰਦ ਹੋ ਰਹੇ ਗੁਰਦੁਆਰੇ 'ਚੋਂ ਗ੍ਰੰਥ ਸਾਹਿਬ ਚੋਰੀ ਕਰਾ ਦਿੱਤਾ। ਲੋਕਾਂ ਦੇ ਭਾਅ ਦੀ ਬਣ ਗਈ। ਫਿਰ ਕਦੇ ਪਿੰਡ ਦੇ ਕਿਸੇ ਨੁੱਕਰ ਟੂਣਾ ਤੇ ਕਦੇ ਕਿਸੇ ਨੁੱਕਰ ਤੇ। ਇਕ ਦੋ ਜੁਆਕਾਂ ਦੇ ਵਾਲ ਵੀ ਕੱਟੇ ਗਏ। ਲੋਕ ਤੰਗ ਆ ਕੇ ਗਰਜੇ ਕੋਲ ਆਏ। ਗਰਜੇ ਨੇ ਕਿਹਾ ਕਿ ਵਿਰਕਾਂ ਨੇ ਸੰਤਾਂ ਤੇ ਗਲਤ ਇਲਜ਼ਾਮ ਲਾ ਕੇ ਚੰਗਾ ਨਹੀਂ ਕੀਤਾ। ਏਸੇ ਕਰਕੇ ਸੰਤ ਅਲੋਪ ਹੋ ਗਏ। ਹੁਣ ਪਿੰਡ ਦਾ ਬਚਾਅ ਤਾਂ ਹੀ ਹੋ ਸਕਦੈ ਜੇ ਵਿਰਕ ਖੁਦ ਆਵਦੀ ਗਲਤੀ ਮੰਨ ਕੇ ਸੰਤਾਂ ਨੂੰ ਦੁਬਾਰਾ ਪਿੰਡ ਲੈ ਕੇ ਆਉਣ। ਵਿਰਕਾਂ ਨੇ ਤਾਂ ਕਾਹਦਾ ਮੰਨਣਾ ਸੀ, ਬਾਕੀ ਪਿੰਡ ਗਰਜੇ ਮਗਰ ਲੱਗ ਤੁਰਿਆ ਤੇ ਏਸ ਤਰ੍ਹਾਂ ਮੈਂ ਦੁਬਾਰਾ ਏਸ ਪਿੰਡ 'ਚ ਪਹੁੰਚ ਗਿਆ। ਹੁਣ ਦੱਸੋ ਮੇਰੇ ਕੱਲੇ ਦਾ ਤਾਂ ਕੋਈ ਕਸੂਰ ਨੀਂ। ਗਰਜੇ ਨੂੰ ਕੋਈ ਕੁਸ਼ ਕਹਿੰਦਾ ਨੀ ਕਿਉਂਕਿ ਹੁਣ ਉਹ ਕਾਂਗਰਸੀ ਪਾਰਟੀ ਦਾ ਅਹੁਦੇਦਾਰ ਬਣਿਆ ਬੈਠੈ। ਇਸ ਲਈ ਉਸ ਨੂੰ ਵੀ ਓਨ੍ਹੀ ਹੀ ਸਜ਼ਾ ਮਿਲਣੀ ਚਾਹੀਦੀ ਹੈ।

**ਇਕੱਠ 'ਚੋਂ ਇੱਕ 'ਵਾਜ਼** - ਨਾ ਹੋਰ ਉਹਨੂੰ ਖੰਡ ਪਾਵਾਂਗੇ। ਜਿੱਦਣ ਉਹ ਅੜਿੱਕੇ ਆ ਗਿਆ ਉਹਦਾ ਵੀ ਵੱਡੇ ਕਾਂਗਰਸੀ ਦਾ ਐਂ ਤੇਰੇ ਆਗੂੰ ਮੂੰਹ ਕਾਲਾ ਕਰਾਂਗੇ ਤੇ ਨਾਲੇ ਕੱਢਾਂਗੇ ਪਿੰਡ 'ਚ ਜਲੂਸ।

**ਤਰਕਸ਼ੀਲ ਆਗੂ** - ਓਏ ਸਾਧਾ, ਲੋਕਾਂ ਨੂੰ ਇਹ ਵੀ ਦੱਸ ਕਿ ਤੂੰ ਲੋਕਾਂ ਤੇ ਆਵਦਾ ਪ੍ਰਭਾਵ ਪਾਉਣ ਲਈ ਜਿਹੜੇ ਕੌਤਕ ਦਿਖਾਉਂਦਾ ਹੁੰਦਾ ਸੀ, ਉਹ ਕਿਵੇਂ ਕਰਦਾ ਹੁੰਦਾ ਸੀ।

**ਸਾਧ** - ਜਦੋਂ ਮੈਂ ਡੇਰੇ 'ਚ ਆਇਆ ਤਾਂ ਏਥੇ ਸਿਰਫ ਤਾਸ਼ ਖੇਡਣ ਤੇ ਚਿਲਮਾਂ ਪੀਣ ਵਾਲੇ ਹੀ ਆਉਂਦੇ ਸੀ। ਗਰਜਾ ਅਕਾਲੀ ਵੀ ਸੁੱਖਾ



ਪੀਣ ਡੇਰੇ ਤੇ ਆਇਆ ਕਰਦਾ ਸੀ। ਫੇਰ ਏਹਦੇ ਨਾਲ ਮੇਰੀ ਬੁੱਕਲ ਖੁੱਲ ਗਈ ਤੇ ਅਸੀਂ ਇਕ ਸਕੀਮ ਘੜੀ। ਇਸ ਨੇ ਡੇਢ ਫੁੱਟ ਡੂੰਘਾ ਥਾਂ ਪੱਟ ਕੇ ਛੋਲੇ ਪਾ ਦਿੱਤੇ ਤੇ ਬਾਬੇ ਵਿਸ਼ਵ ਕਰਮੇ ਦੀ ਮੂਰਤੀ ਰੱਖ ਕੇ ਉਤੇ ਮਿੱਟੀ ਪਾ ਦਿੱਤੀ ਤੇ ਏਹਨੇ ਪਿੰਡ 'ਚ ਪ੍ਰਚਾਰ ਕਰ ਦਿੱਤਾ ਬਈ ਸੰਤਾਂ ਦੇ ਡੇਰੇ 'ਤੇ ਫਲਾਣੇ ਦਿਨ ਮੂਰਤੀ ਪ੍ਰਗਟ ਹੋਊਗੀ। ਜਦੋਂ ਛੋਲੇ ਪੁੰਗਰੇ ਤਾਂ ਉਹਨਾਂ ਨੇ ਮੂਰਤੀ ਹੌਲੀ ਹੌਲੀ ਧਰਤੀ ਚੋਂ ਬਾਹਰ ਕੱਢਣ ਲਾਤੀ। ਬੱਸ ਲੋਕਾਂ ਦੀਆਂ ਭੀੜਾਂ ਜੁੜਨ ਲੱਗ ਪਈਆਂ। ਫਿਰ ਮੈਂ ਲੋਕਾਂ ਨੂੰ ਪੁੱਛਾਂ ਦੇਣ ਲੱਗ ਪਿਆ। ਗਰਜੇ ਦੇ ਕਹਿਣ ਤੇ ਗ੍ਰੰਥ ਸਾਹਿਬ ਵੀ ਰੱਖ ਲਿਆ ਇੱਕ ਪਾਸੇ। ਦੋਹੀਂ ਤਿੰਨੀਂ ਮਹੀਨੀਂ ਕੋਈ ਨਾ ਕੋਈ ਕੌਤਕ ਰਚਾ ਦੇਣਾ। ਲੋਕਾਂ 'ਚ ਸ਼ੋਭਾ ਵਧ ਗਈ। ਲੋਕ ਪਿੰਡ ਦੇ ਗੁਰਦੁਆਰੇ ਨੂੰ ਛੱਡ ਕੇ ਡੇਰੇ ਤੇ ਆਉਣ ਲੱਗ ਪੇ। ਕਮਾਈ ਬਾਹਲੀ ਵੇਖ ਕੇ ਗਰਜੇ ਨੇ ਹੀ ਪ੍ਰਾਈਵੇਟ ਸਕੂਲ ਦੀ ਸਕੀਮ ਦੱਸੀ ਸੀ। ਏਸ ਤਰ੍ਹਾਂ ਮੈਨੂੰ ਗਰਜੇ ਮੁਤਾਬਕ ਚੱਲਣਾ ਪਿਆ ਤੇ ਇਹ ਸਾਰੀਆਂ ਗਲਤੀਆਂ ਮੈਥੋਂ ਓਹਨੇ ਕਰਵਾਈਆਂ। ਮੈਂ ਪਿੰਡ ਆਲਿਆਂ ਨੂੰ ਦੁਬਾਰਾ ਕਹਿੰਨਾ ਬਈ ਓਹਨੂੰ ਵੀ ਸਜ਼ਾ ਦਿਓ।

**ਸਰਪੰਚ** - ਜਦੋਂ ਉਹ ਫੜਿਆ ਗਿਆ ਉਹਦੇ ਨਾਲ ਕਿਹੜਾ ਘੱਟ ਕਰਾਂਗੇ। ਅੱਛਾ ਤੂੰ ਐਂ ਦੱਸ ਬਈ ਤੂੰ ਵੱਡੇ ਦਿਲ ਵਾਲਿਆਂ ਦੇ ਘਰੋਂ ਤਵੀਤ ਕਿਵੇਂ ਕੱਢੇ ਸੀ।

**ਸਾਧ** - ਉਹ ਤਾਂ ਜੀ ਮੈਂ ਘਰ ਦੇ ਚਾਰੇ ਪਾਸਿਆਂ ਤੋਂ ਅੱਡ ਅੱਡ ਥਾਂ ਤੋਂ ਟੋਏ ਪਟਵਾਏ ਤੇ ਮੰਤਰ ਪੜ੍ਹਨ ਦਾ ਨਾਟਕ ਕੀਤਾ। ਅੱਧਾ ਪਿੰਡ 'ਕੱਠਾ ਹੋਇਆ ਸੀ, ਕੌਤਕ ਵੀ ਦਿਖਾਉਣਾ ਜ਼ਰੂਰੀ ਸੀ। ਮੈਂ ਆਨੇ ਪੁੱਠੇ ਜਿਹੇ ਕਰਕੇ ਇਕਦਮ ਕਿਹਾ ਕਿ ਲੱਗ ਗਿਆ ਪਤਾ ਤਵੀਤ ਕਿੱਥੇ ਨੱਪੇ ਆ। ਮੈਂ ਉਹਨਾਂ ਦੇ ਵੱਡੇ ਮੁੰਡੇ ਨੂੰ ਕੱਲੇ ਨੂੰ ਪਾਸੇ ਲਿਜਾ ਕੇ ਥਾਂ ਪਟਵਾਇਆ ਤੇ ਫਿਰ ਉਸਨੂੰ ਕਿਹਾ ਜਾਕੇ ਹੱਥ ਮੂੰਹ ਧੋਕੇ ਪਿੱਤਲ ਦੇ ਗਲਾਸ'ਚ ਪਾਣੀ ਲੈ ਕੇ ਆ। ਜਦੋਂ ਮੁੰਡਾ ਪਾਣੀ ਲੈਣ ਗਿਆ ਤਾਂ ਮੈਂ ਆਵਦੇ ਕੋਲੋਂ ਲੁਕੋ ਕੇ ਰੱਖੇ ਤਵੀਤ ਡੂੰਘੇ ਨੱਪ ਦਿੱਤੇ। ਜਦੋਂ ਉਹ ਪਾਣੀ ਲੈ ਕੇ ਮੁੜਿਆ ਤਾਂ ਮੈਂ ਪਿੰਡ ਦੇ ਮੋਹਤਬਰ ਬੰਦੇ ਸੱਦ ਕੇ ਪਾਣੀ ਦਾ ਛਿੱਟਾ ਸਾਰਿਆਂ ਤੇ ਮੰਤਰ ਪੜ੍ਹ ਕੇ ਥਾਂ ਪਟਵਾਇਆ ਤੇ ਤਵੀਤ ਕੱਢਤੇ। ਮੇਰੀ ਲੋਕਾਂ 'ਚ ਜੈ ਜੈ ਕਾਰ ਹੋਗੀ। ਗਰਜੇ ਨੇ ਮੇਰੀਆਂ ਸਿਫਤਾਂ ਦੇ ਪੁਲ ਬੰਨ ਦਿੱਤੇ।

**ਤਰਕਸ਼ੀਲ ਆਗੂ** - ਹੁਣ ਇਹ ਵੀ ਦੱਸ ਕਿ ਹਕੀਮ ਬਨਣ ਦਾ ਵਿਚਾਰ ਕਿਵੇਂ ਤੇਰੇ ਦਿਮਾਗ 'ਚ ਆਇਆ।

**ਸਾਧ** - ਜਦੋਂ ਮੇਰੀ ਚਰਚਾ ਆਸ-ਪਾਸ ਦੇ ਪਿੰਡਾਂ 'ਚ ਹੋਣ ਲੱਗੀ ਤਾਂ ਲੀਡਰ ਲੋਕ ਕੀ ਅਕਾਲੀ ਤੇ ਕੀ ਕਾਂਗਰਸੀ ਸਭ ਦਿਨ ਦਿਹਾੜੇ, ਰਾਤ-ਬਰਾਤੇ ਮੇਰੇ ਕੋਲ ਆਉਣ ਲੱਗੇ। ਲੀਡਰਾਂ ਦੇ ਆਉਣ ਨਾਲ ਸੰਗਤ 'ਚ ਹੋਰ ਵੀ ਵਾਧਾ ਹੋ ਗਿਆ। ਇਕ ਅਕਾਲੀ ਨੇ ਕਹਿ-ਕਹਾ ਕੇ ਦੋ ਬਾਡੀਗਾਰਡ ਵੀ ਦਿਵਾ ਦਿੱਤੇ। ਇਸ ਤਰ੍ਹਾਂ ਦਿਨੋ ਦਿਨ ਚੜ੍ਹਾਈ ਹੁੰਦੀ ਗਈ ਤੇ ਹਕੀਮ ਬਨਣ ਦੀ ਕਾਢ ਵੀ ਗਰਜੇ ਦੀ ਹੀ ਸੀ। ਉਹ ਦੇਸੀ ਨੁਖਸੇ ਜਾਣਦਾ ਸੀ। ਦਵਾਈਆਂ ਉਹ ਬਣਾਉਂਦਾ ਸੀ ਤੇ ਡਾਕਟਰ ਮੈਂ ਕਹਾਉਂਦਾ ਸੀ। ਦਵਾਈਆਂ 'ਚ ਅਸੀਂ ਨਸ਼ੇ ਦੀਆਂ ਗੋਲੀਆਂ ਵੀ ਮਿਲਾ ਦਿੰਦੇ ਸੀ। ਪਰ ਹੁਣ ਮੈਂ ਸਾਰਿਆਂ ਕੰਮਾਂ ਤੋਂ ਤੌਬਾ ਕਰ ਲਈ ਹੈ। ਹੁਣ ਮੈਂ ਮਾਫੀ ਚਾਹੁੰਦਾ ਹਾਂ।

**ਇਕੱਠ 'ਚੋਂ ਇਕ 'ਵਾਜ਼** - ਓ ਕੰਜਰਾ, ਹੁਣ ਕਿਵੇਂ ਗੱਲ ਗੱਲ ਨਾਲ ਮਾਫੀਆਂ ਮੰਗਦੈ। ਓਦੋਂ ਤਾਂ ਪੈਰ ਨੀਂ ਭੁੰਜੇ ਧਰਦਾ ਸੀ ਕਾਰ ਤੋਂ ਬਿਨਾ, ਨਗਰ ਕੀਰਤਨ ਤੇ ਜਹਾਜ਼ਾਂ ਨਾਲ ਫੁੱਲ ਵਰਸਾਉਂਦਾ ਹੁੰਦਾ ਸੀ। ਹੁਣ ਵੇਖ ਕਿਵੇਂ ਚੋਰਾਂ ਆਗੂੰ ਹੱਥ ਜੋੜੀ ਖੜੈ। ਹੁਣ ਦਿਖਾ ਖਾਂ ਕੋਈ ਕਰਾਮਾਤ ਜਾਂ ਸ਼ਕਤੀ।

**ਸਾਧ** - ਓ ਭਰਾਵੋ ਕੋਈ ਸ਼ਕਤੀ-ਸ਼ੁਕਤੀ ਨੀਂ ਹੁੰਦੀ ਕਿਸੇ ਕੋਲ, ਇਹ ਤਾਂ ਲੋਕਾਂ ਨੂੰ ਠੱਗਣ ਵਾਸਤੇ ਚਲਾਕੀ ਸੀ। ਜਿੰਨੇ ਵੀ ਵੱਡੇ ਤੋਂ ਵੱਡੇ ਸੰਤ ਬਾਬੇ ਬੈਠੇ ਆ ਸਭ ਠੱਗ ਆ ਮੇਰੇ ਆਗੂੰ। ਸਭ ਝੂਠ ਦੀਆਂ ਦੁਕਾਨਾਂ, ਕਿਉਂ ਮੇਰੇ ਮੂੰਹੋਂ ਵਾਰ ਵਾਰ ਕਹਾਓਨੇ ਓਂ, ਬਾਬਿਆਂ ਕੋਲ ਕੁਸ਼ ਵੀ ਨਹੀਂ ਸਿਵਾਏ ਲੁੱਟ ਤੋਂ।

**ਇਕੱਠ 'ਚੋਂ ਇਕ 'ਵਾਜ਼** - ਓਏ ਕੇਰਾਂ ਤੂੰ ਇਕ ਪਿੰਡੋਂ ਟਿੱਬਿਆਂ ਚੋਂ ਕੜਾਹਾ ਵੀ ਕੱਢਿਆ ਸੀ। ਓਹ ਗੱਲ ਕਿਵੇਂ ਸੀ?

**ਸਾਧ** - ਓਹ ਸੀ ਤਾਂ ਝੂਠ ਹੀ ਭਰਾਵੋ ਪਰ ਉਦੋਂ ਟੈਮ ਈ ਐਸ ਤਰ੍ਹਾਂ ਦਾ ਸੀ ਕਿ ਸਾਡੀ ਝੂਠੀ ਗੱਲ ਨੂੰ ਲੋਕ ਸੱਚ ਮੰਨਦੇ ਸੀ। ਤਰਕਸ਼ੀਲ ਆਲੇ ਭਰਾ ਓਦੋਂ ਵੀ ਬਥੇਰਾ ਰੌਲਾ ਪਾਉਂਦੇ ਹੁੰਦੇ ਸੀ ਪਰ ਸਾਡੀ ਸਿਆਸੀ ਪਹੁੰਚ ਕਰਕੇ ਅਸੀਂ ਏਹਨਾਂ ਦੇ ਪੈਰ ਨੀਂ ਲੱਗਣ ਦਿੱਤੇ। ਪਰ ਭਰਾਓ ਲੋਕਾਂ ਦੇ ਮੂਹਰੇ ਕੋਈ ਨੀ ਜਿੱਤ ਸਕਦਾ। ਮੇਰੀ ਥੋਡੇ ਮੂਹਰੇ ਬੇਨਤੀ ਆ ਕਿ ਮੇਰੀ ਹੋਰ ਕੁੱਟ ਮਾਰ ਨਾ ਕਰਿਓ, ਮੈਨੂੰ ਸਜ਼ਾ ਮਿਲ ਗਈ ਐ।

**ਇੱਕ 'ਵਾਜ਼** - ਹਜੇ ਤਾਂ ਪੁਲਸ ਵਾਲਿਆਂ ਨੇ ਵੀ ਜਾ ਕੇ ਤੇਰੀ ਸੇਵਾ ਕਰਨੀ ਆ ਵੱਡੇ ਸਾਧ ਦੀ। ਹਜੇ ਓਥੇ ਜਾ ਕੇ ਕੀ ਪਤਾ ਕੀ ਕੁਸ਼ ਮੰਨੂ ਇਹ ਫਿੱਟੜੀਆਂ ਦਾ ਫੇਟ।

**ਤਰਕਸ਼ੀਲ ਆਗੂ** - ਭਰਾਓ ਇਹਦੇ ਨਾਲ ਕਾਨੂੰਨ ਨੇ ਕੀ ਕਰਨੈਂ, ਇਹਦਾ ਭੁਲੇਖਾ ਛੱਡ ਦਿਓ। ਇਹ ਤਾਂ ਤੁਸੀਂ ਜੋ ਇਸੇ ਤਰ੍ਹਾਂ ਹੀ ਲੋਕ-ਕਚਹਿਰੀਆਂ ਲਾ ਕੇ ਦੋਸ਼ੀਆਂ ਨੂੰ ਕਟਹਿਰੇ ਵਿਚ ਖੜਾ ਕਰਕੇ ਸਜ਼ਾ ਦੇਣ ਲੱਗ ਪਵੋਂ ਤਾਂ ਹੀ ਗੱਲ ਸੁਧਰੂ। ਹਾਂ ਆਪਾਂ ਨੂੰ ਹੁਣ ਮਜ਼ਬੂਰੀ ਵੱਸ ਇਹ ਪੁਲਸ ਦੇ ਹਵਾਲੇ ਤਾਂ ਕਰਨਾ ਹੀ ਪਊ।

**ਇੱਕ 'ਵਾਜ਼** - ਤਰਕਸ਼ੀਲੋ ਇਕ 'ਤਰਾਜ਼ ਥੋਡੇ ਤੇ ਵੀ ਆ ਬਈ ਤੁਸੀਂ ਵੈਸੇ ਕੰਮ ਚੰਗਾ ਕਰਦੇ ਓ। ਲੋਕਾਂ ਨੂੰ ਵਹਿਮਾਂ-ਭਰਮਾਂ 'ਚੋਂ ਕੱਢਦੇ ਓਂ। ਪਰ ਐਹੋ-ਜਿਹੇ ਲੰਡੂ ਸਾਧਾਂ ਮਗਰ ਹੀ ਨਾ ਪਿਆ ਕਰੋ, ਹੋਰ ਬਥੇਰੇ ਵੱਡੇ ਵੱਡੇ ਬਾਬੇ ਡੇਰਿਆਂ ਵਾਲੇ ਦਨਦਨਾਉਂਦੇ ਫਿਰਦੇ ਐ, ਉਹਨਾਂ ਨੂੰ ਵੀ ਫੜਿਆ ਕਰੋ।

**ਤਰਕਸ਼ੀਲ ਆਗੂ** - ਮੇਰੇ ਵੀਰ ਨੇ ਬਹੁਤ ਵਧੀਆ ਸਵਾਲ ਕੀਤੈ। ਪਰ ਅਸੀਂ ਇਹ ਭੁਲੇਖਾ ਦੂਰ ਕਰ ਦੇਣਾ ਚਾਹੁੰਦੇ ਹਾਂ ਕਿ ਤੁਸੀਂ ਇਹ ਨਾ ਸਮਝੋ ਕਿ ਸਾਡਾ ਕੋਈ ਮਹਿਕਮਾ ਹੈ ਤੇ ਅਸੀਂ ਇਸਦੇ ਮੁਲਾਜ਼ਮ ਹਾਂ ਬਈ ਜਦੋਂ ਕੋਈ ਸਾਧ ਸੰਤ ਤੰਗ ਕਰਦਾ ਤਰਕਸ਼ੀਲਾਂ ਨੂੰ ਦੱਸੋ ਆਪੇ ਉਹ ਫੜ ਲੈਣਗੇ। ਭਰਾਵੋ ਇਹ ਕੰਮ ਤਾਂ ਅਸਲ ਵਿਚ ਤੁਹਾਡਾ ਹੈ, ਅਸੀਂ ਤਾਂ ਸਿਰਫ ਸਹਿਯੋਗ ਹੀ ਦੇ ਸਕਦੇ ਹਾਂ। ਪਹਿਲਾਂ ਤਾਂ ਥੋਨੂੰ ਇਨ੍ਹਾਂ ਵਹਿਮਾਂ ਭਰਮਾਂ ਨੂੰ ਤਿਆਗਣਾ ਪਊ ਤੇ ਫੇਰ ਜਿਹੜੇ ਇਹ ਗੰਦੇ ਕੀੜੇ ਇਹ ਗੰਦ ਆਪਣੇ ਸਮਾਜ ਵਿਚ ਫੈਲਾਉਂਦੇ ਹਨ, ਉਨ੍ਹਾਂ ਨੂੰ ਤੁਸੀਂ ਆਪਣੀ ਲੋਕ-ਸ਼ਕਤੀ ਰਾਹੀਂ ਹੀ ਹੱਥ ਪਾਓਂਗੇ ਤਾਂ ਹੀ ਇਨ੍ਹਾਂ ਦਾ ਸਫਾਇਆ ਹੋ ਸਕੇਗਾ ਤੇ ਇਹ ਲੋਕਾਂ ਦੀ ਇੱਜ਼ਤਾਂ ਨਾਲ ਖਿਲਵਾੜ ਕਰਨੋ ਹਟਣਗੇ। ਹਾਂ ਜੇਕਰ ਤੁਹਾਨੂੰ ਕੋਈ ਅਲੋਕਾਰੀ ਘਟਨਾ ਦੀ ਸਮਝ ਨਾ ਪੈਂਦੀ ਹੋਵੇ ਤਾਂ ਸਾਨੂੰ ਦੱਸੋ ਅਸੀਂ ਤੁਹਾਡੇ ਸਾਹਮਣੇ ਆਪਣੇ ਵਿਤ ਮੂਜਬ ਉਸਦਾ ਹੱਲ ਦੱਸਾਂਗੇ। ਤੁਹਾਡਾ ਇਕ ਵਾਰ ਫਿਰ ਧੰਨਵਾਦ।

# ਤਣਾਓ ਕਿੰਨਾ ਕੁ ਜ਼ਰੂਰੀ

*ਡਾ. ਸ਼ਿਆਮ ਸੁੰਦਰ ਦੀਪਤੀ*

ਤਣਾਓ ਦੀ ਵਿਗਿਆਨਕ ਪ੍ਰੀਭਾਸ਼ਾ ਭਾਵੇਂ ਕਿਸੇ ਨੂੰ ਪਤਾ ਨਾ ਹੋਵੇ, ਪਰ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਵਿਚਰਦਿਆਂ, ਅੱਜ ਪ੍ਰਾਇਮਰੀ ਸਕੂਲ ਤੱਕ ਦੇ ਬੱਚੇ ਨੂੰ ਪਤਾ ਹੈ ਕਿ ਤਣਾਓ ਕੁਝ ਹੁੰਦਾ ਹੈ। ਜੇਕਰ ਜਨਮ ਤੋਂ ਨਾ ਵੀ ਕਹੀਏ, ਪਰ ਘੱਟੋ ਘੱਟ ਸਕੂਲ ਜਾਣ ਦੀ ਅਵਸਥਾ ਤੋਂ ਲੈ ਕੇ ਮੌਤ ਦੇ ਕੰਢੇ ਤਕ, ਹੁਣ ਇਹ ਫੈਲਿਆ ਹੋਇਆ ਨਜ਼ਰ ਆਉਂਦਾ ਹੈ। ਜਿੱਥੇ ਕਿੱਥੇ ਵੀ ਗੱਲ ਛੇੜ ਦਿਓ, ਤਣਾਓ ਦਾ ਜ਼ਿਕਰ ਜ਼ਰੂਰ ਹੋਵੇਗਾ। ਕਿਸੇ ਵੇਲੇ ਇਸ ਤਰ੍ਹਾਂ ਵੀ ਲਗਦਾ ਹੈ ਜਿਵੇਂ ਤਣਾਓ ਕੋਈ ਜ਼ਮਾਨੇ ਦੀ ਦੇਣ ਹੋਵੇ। ਜਾਂ ਇਹ ਪਿਛਲੇ ਦੋ ਤਿੰਨ ਦਹਾਕਿਆਂ ਦੌਰਾਨ ਹੀ ਲੋਕਾਂ ਦੀ ਜ਼ਿੰਦਗੀ ਵਿਚ ਪ੍ਰਵੇਸ਼ ਕੀਤਾ ਹੋਵੇ ਤੇ ਪਹਿਲਾਂ ਇਸ ਦੀ ਹੋਂਦ ਹੀ ਨਾ ਹੋਵੇ।

ਇਹ ਠੀਕ ਹੈ ਕਿ ਅੱਜ ਮਨੁੱਖੀ ਜੀਵਨ ਵਿਚ ਤਣਾਓ ਦੀ ਮਾਤਰਾ ਵਧ ਗਈ ਹੈ, ਪਰ ਜਦੋਂ ਤੋਂ ਵੀ ਮਨੁੱਖ ਸਮਾਜਿਕ ਹੋਂਦ ਵਿਚ ਆਇਆ ਹੈ, ਤਣਾਓ ਉਸ ਦੇ ਨਾਲ ਰਿਹਾ ਹੈ। ਜਾਨਵਰਾਂ ਵਿਚ ਤਣਾਓ ਦਾ ਅੰਸ਼ ਨਹੀਂ ਹੁੰਦਾ। ਜਾਨਵਰਾਂ ਵਿਚ ਇਕੱਠ/ਝੁੰਡ ਜ਼ਰੂਰ ਹੁੰਦਾ ਹੈ, ਇਕੱਠੇ ਤੁਰਦੇ/ਵਿਚਰਦੇ ਹਨ, ਪਰ ਸਮਾਜਿਕ ਨਿਯਮਾਂ ਤਹਿਤ ਨਹੀਂ। ਸਮਾਜਿਕ ਬੰਧਨਾਂ ਦੀ ਸਥਿਤੀ ਮਨੁੱਖੀ ਸ਼ਖਸ਼ੀਅਤ ਲਈ ਵੱਖਰਾ ਗੁਣ ਹੈ। ਭੁੱਖ ਲੱਗਣਾ, ਪਿਆਰ, ਈਰਖਾ, ਨਫਰਤ ਆਦਿ ਇਹ ਸਾਰੇ ਗੁਣ ਜਾਨਵਰਾਂ ਵਿਚ ਵੀ ਹਨ, ਪਰ ਮਨੁੱਖ ਨੇ ਆਪਣੀ ਸਮਾਜਿਕ-ਮਾਨਸਿਕ ਬਣਤਰ ਰਾਹੀਂ, ਇਨ੍ਹਾਂ ਦਾ ਸੰਚਾਲਨ ਢੰਗ ਬਦਲਿਆ ਹੈ। ਇਨ੍ਹਾਂ ਦੇ ਸੰਚਾਲਨ ਲਈ ਤਣਾਓ ਇਕ ਜ਼ਰੂਰੀ ਅੰਗ ਹੈ।

ਤਣਾਓ ਬਾਰੇ ਜੇਕਰ ਇਹ ਕਹੀਏ ਕਿ ਇਹ ਮਨੁੱਖ ਦੀ ਜ਼ਿੰਦਗੀ ਨੂੰ ਗਤੀਸ਼ੀਲ ਰੱਖਣ ਦਾ ਹਥਿਆਰ ਹੈ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਭੁੱਖ ਦਾ ਰਿਸ਼ਤਾ ਜੀਵ ਦੀ ਹੋਂਦ ਨਾਲ ਹੈ। ਉਹ ਖੁਰਾਕ ਰਾਹੀਂ ਖੁਦ ਵੀ ਜਿਉਂਦਾ ਹੈ ਤੇ ਆਪਣੀ ਨਸਲ ਨੂੰ ਵੀ ਅੱਗੇ ਤੋਰਦਾ ਹੈ। ਪਰ ਮਨੁੱਖ ਦੀ ਸੀਮਾ, ਭੁੱਖ ਤਕ ਹੀ ਖਤਮ ਨਹੀਂ ਹੋ ਜਾਂਦੀ। ਪੇਟ ਵਿਚ ਕੁਝ ਪਾਇਆ ਤੇ ਗੱਲ ਖਤਮ। ਮਨੁੱਖ ਦਾ ਮੰਤਵ, ਜਾਨਵਰਾਂ ਵਾਂਗ ਪੇਟ ਭਰਨਾ, ਸੈਕਸ ਕਰਨਾ, ਬੱਚੇ ਪੈਦਾ ਕਰਨਾ ਹੀ ਨਹੀਂ ਹੈ। ਜਾਨਵਰ ਆਪਣੀ ਸਵੇਰ ਸ਼ੁਰੂ ਕਰਦੇ ਹਨ, ਖਾਣੇ ਦੀ ਤਲਾਸ਼ ਵਿਚ ਅੰਤ ਸ਼ਾਮੀ ਨੀਂਦ ਵਿਚ ਗੁਆਚ ਜਾਂਦੇ ਹਨ। ਮਨੁੱਖ ਵਿੱਚ ਸਿਰਜਣਾਤਮਕ ਸ਼ਕਤੀ ਹੈ। ਮਨੁੱਖ ਨੇ ਆਪਣੀ ਇਸ ਸਿਰਜਣਾਤਮਕਤਾ ਰਾਹੀਂ ਸਮਾਜ ਨੂੰ ਸਿਰਜਿਆ ਹੈ। ਅੱਜ ਜੋ ਵੀ ਕੁਝ ਵਧੀਆ- ਵਾਤਾਵਰਣ ਮੁਤਾਬਕ ਘਰ, ਹਵਾਈ ਜਹਾਜ਼ਾਂ ਦਾ ਸਫਰ, ਟੈਲੀਫੋਨ ਅਤੇ ਟੈਲੀਵੀਜ਼ਨ ਅਤੇ ਹੋਰ ਬਹੁਤ ਕੁਝ, ਇਹ ਮਨੁੱਖੀ ਸਿਰਜਣ ਸ਼ਕਤੀ ਦਾ ਨਤੀਜਾ ਹੈ। ਮਨੁੱਖ ਨੇ ਪ੍ਰਕ੍ਰਿਤੀ ਨੂੰ ਗਹੁ ਨਾਲ ਤੱਕਿਆ। ਫਿਰ ਕਲਪਨਾ ਕੀਤੀ। ਪਹਾੜਾਂ ਤੇ ਚੜ੍ਹਣਾ ਚਾਹਿਆ। ਚੰਨ ਤੇ ਪੈਰ ਰੱਖਣ ਦੀ ਖਾਹਿਸ਼ ਨੂੰ ਕਬੂਲਿਆ। ਮਨੁੱਖ ਕਦੇ ਲਾਚਾਰ ਨਹੀਂ ਹੋਇਆ। ਉਸ ਨੇ ਜਿਥੇ ਕਿਤੇ ਵੀ ਲੋੜ ਮਹਿਸੂਸ ਕੀਤੀ, ਉਸ ਰਾਹ ਨੂੰ ਲੱਭ ਕੇ ਛੱਡਿਆ। ਬੀਮਾਰੀਆਂ ਨੂੰ ਕਾਬੂ ਵਿਚ ਕੀਤਾ। ਪਾਣੀਆਂ ਨੂੰ ਬੰਨ੍ਹ ਲਾਇਆ। ਇਸ ਸਾਰੀ ਮਨੁੱਖੀ ਵਿਕਾਸ ਦੀ ਕਹਾਣੀ ਦਾ, ਇਹ ਕੇਂਦਰੀ ਬਿੰਦੂ ਹੈ- ਸੋਚਣਾ, ਚਿੰਤਨ ਕਰਨਾ, ਕੁਝ ਕਰਨ ਦੀ ਲਾਲਸਾ। ਪ੍ਰਕ੍ਰਿਤੀ ਦੀਆਂ ਔਕੜਾਂ ਸਾਹਮਣੇ ਹਥਿਆਰ ਨਾ ਸੁੱਟਣੇ, ਯਥਾ ਸਥਿਤੀ ਨੂੰ ਕਬੂਲਣ ਤੋਂ ਇਨਕਾਰ ਕਰਕੇ ਹੀ ਮਨੁੱਖ ਨੇ ਅੱਗੇ ਵਧਣਾ ਸਿੱਖਿਆ ਹੈ। 'ਚਲੋ ਜੀ, ਠੀਕ ਹੈ...ਇੰਝ ਹੀ ਚਲਦਾ ਆਇਆ ਹੈ,...ਆਪਾਂ ਕੀ ਕਰ ਸਕਦੇ ਹਾਂ..." ਇਹ ਇਕ ਤਣਾਓਹੀਣ ਵਿਅਕਤੀ ਦੇ ਕਥਨ ਹਨ, ਜੋ ਬੱਸ ਜ਼ਿੰਦਗੀ ਨੂੰ ਬਣਾਈ ਚਾਹੁੰਦਾ ਹੈ। ਜਿਸ ਤਰ੍ਹਾਂ ਮਿਲ ਗਈ ਠੀਕ। ਤਣਾਓ, ਮਨੁੱਖੀ ਵਿਅਕਤਿਤਵ ਨੂੰ ਤੋਰਨ ਦੀ ਜ਼ਰੂਰਤ ਹੈ ਅਤੇ ਸਮਾਜਿਕ ਨਿਯਮਾਂ ਰਾਹੀਂ ਸੰਤੁਲਿਤ ਤੋਰ ਤੁਰਨ ਦਾ ਨਾਮ ਹੈ। ਇਹ ਜੇਕਰ, ਜ਼ਿੰਦਗੀ ਵਿਚ ਭੱਜ ਨੱਠ ਨਹੀਂ ਹੈ ਤਾਂ ਇਹ ਕਿਸੇ ਤਰ੍ਹਾਂ ਦਾ ਵੀ ਲਿਜਲਿਜਾਪਨ ਵੀ ਨਹੀਂ ਹੈ।

ਸਮਾਜ ਦੀ ਸਿਰਜਣਾ ਅਤੇ ਤਣਾਓ ਨਾਲ ਨਾਲ ਤੁਰੇ ਹਨ। ਸਮੇਂ ਦੇ ਨਾਲ ਨਾਲ ਤਣਾਓ ਦੀਆਂ ਅਨੇਕਾਂ ਸਥਿਤੀਆਂ ਆਣ ਜੁੜੀਆਂ ਹਨ। ਇਹ ਇਕ ਰੋਜ਼ਮਰ੍ਹਾ ਦਾ ਮਸਲਾ ਹੈ; ਪਤੀ-ਪਤਨੀ ਵਿਚ ਝਗੜਾ, ਨੌਕਰੀ ਨਾ ਮਿਲਣੀ, ਕਿਸੇ ਨਜ਼ਦੀਕੀ ਪਰਿਵਾਰ ਦੇ ਬੰਦੇ ਦੀ ਮੌਤ, ਕੋਈ ਵੱਡੀ ਚੋਰੀ ਹੋ ਜਾਣਾ, ਨੌਕਰੀ ਤੋਂ ਜਵਾਬ ਮਿਲ ਜਾਣਾ, ਕੋਈ ਵੱਡਾ ਐਕਸੀਡੈਂਟ ਦਾ, ਗੰਭੀਰ ਬੀਮਾਰੀਆਂ, ਇਸ ਤਰ੍ਹਾਂ ਹੋਰ ਛੋਟੇ ਮੋਟੇ ਹਾਦਸੇ। ਜਿਥੇ ਤਣਾਓ ਤੁਹਾਨੂੰ ਸੋਚਣ ਦਾ ਮੌਕਾ ਦਿੰਦਾ ਹੈ, ਉਸ ਹਾਦਸੇ ਦਾ ਵਿਸ਼ਲੇਸ਼ਣ ਕਰਨ ਲਈ ਮਜ਼ਬੂਰ ਕਰਦਾ ਹੈ, ਉਥੇ ਤਣਾਓਪੂਰਣ ਸਥਿਤੀ ਨਾਲ ਨਜਿੱਠਣ ਲਈ ਰਾਹ ਵੀ ਦਿਖਾਉਂਦਾ ਹੈ। ਕਿਸੇ ਪਰਿਵਾਰਕ ਮੈਂਬਰ ਦੀ ਮੌਤ ਤੇ ਤਣਾਓ ਹੁੰਦਾ ਹੈ, ਖਾਸ ਕਰ ਉਦੋਂ ਜੇਕਰ ਉਹ ਪਰਿਵਾਰ ਦਾ ਕਮਾਊ ਮੈਂਬਰ ਤੇ ਸਾਰਾ ਬੋਝ ਉਸ ਦੇ ਮੋਢਿਆਂ ਤੇ ਹੋਵੇ। ਪਰ ਉਸ ਤਣਾਓ ਨੂੰ ਛਾਤੀ ਨਾਲ ਲਾਈ ਤੁਰੇ ਫਿਰਨ ਵਿਚ ਕੋਈ ਭਲਾਈ ਨਹੀਂ। ਉਸ ਦੁੱਖ ਦੀ ਘੜੀ ਤੋਂ ਬਾਹਰ ਨਿਕਲ ਕੇ, ਉਸ ਸਥਿਤੀ ਦਾ ਅਧਿਐਨ ਕਰਨ, ਜੇ ਸੰਭਵ ਹੋਵੇ ਤਾਂ ਉਸ ਮੌਤ ਦੇ ਕਾਰਨਾਂ ਨੂੰ ਸਮਝਣਾ ਤੇ ਨਵੀਂ ਰਾਹ ਦੀ ਖੋਜ ਕਰਨੀ ਤਾਂ ਜੋ ਅਜਿਹਾ ਹਾਦਸਾ ਫਿਰ ਨਾ ਵਾਪਰੇ। ਤਣਾਓ ਜੇਕਰ ਇੰਨਾ ਵਧ ਜਾਵੇ ਕਿ ਵਿਅਕਤੀ ਨੂੰ ਗਤੀਹੀਣ ਕਰ ਦੇਵੇ ਤਾਂ ਮਾਨਸਿਕ ਰੋਗ ਦੀ ਬੁਨਿਆਦ ਬਣ ਸਕਦਾ ਹੈ। ਤਣਾਓ ਜਦੋਂ ਚਿੰਤਨ ਤੋਂ ਚਿੰਤਾ ਵਿਚ ਬਦਲਦਾ ਹੈ ਤਾਂ ਅਖਾਣ ਲਾਗੂ ਹੁੰਦਾ ਹੈ "ਚਿੰਤਾ ਚਿਤਾ ਸਮਾਨ।"

ਪਿਛਲੇ ਦੋ ਤਿੰਨ ਦਹਾਕੇ ਦੌਰਾਨ ਫੈਲੀ ਤਣਾਓਪੂਰਣ ਸਥਿਤੀ ਦੀ ਜਦੋਂ ਆਪਾਂ ਗੱਲ ਕਰਦੇ ਹਾਂ ਤਾਂ ਅਸੀਂ ਕਹਿ ਸਕਦੇ ਹਾਂ ਕਿ ਇਹ ਤਣਾਓ ਫਾਲਤੂ ਦਾ ਤਣਾਓ ਹੈ, ਬਗੈਰ ਮਤਲਬ ਦਾ ਹੈ। ਇਹ ਤਣਾਓ ਗੈਰ-ਸਿਰਜਣਾਤਮਕ ਹੈ। ਇਥੋਂ ਤੱਕ ਕਿਹਾ ਜਾ ਸਕਦਾ ਹੈ ਕਿ ਇਹ ਢਾਹੂ ਅਤੇ ਪਿਛਾਂਹਖਿੱਚੂ ਗੁਣਾਂ ਵਾਲਾ ਹੈ। ਇਹ ਤਣਾਓਪੂਰਣ ਸਥਿਤੀ ਅੱਜ ਮਾਨਸਿਕ ਰੋਗਾਂ ਦਾ ਮੁੱਖ ਅਧਾਰ ਹੈ। ਮਨੁੱਖ ਨੇ ਆਪਣੀ ਜ਼ਿੰਦਗੀ ਵਿਚ ਕੁਝ ਕੁ ਅਜਿਹੇ ਕਾਰਨਾਂ ਨੂੰ ਖੁਦ ਹੀ



ਖਾਹਮਖਾਹ ਸਹੇੜ ਲਿਆ ਹੈ ਕਿ ਹੁਣ ਉਹ ਉਸ ਨੂੰ ਰੋਗ ਬਣ ਕੇ ਚਿੰਬੜ ਰਹੇ ਹਨ। ਪੈਸੇ ਦੀ ਦੌੜ ਅਤੇ ਖਪਤ ਸਭਿਆਚਾਰ ਨੇ ਮਨੁੱਖ ਦੇ ਹੋਸ਼-ਹਵਾਸ ਉਡਾ ਕੇ ਰੱਖ ਦਿਤੇ ਹਨ। ਸਕੂਲੀ ਬੱਚੇ ਤੋਂ ਸ਼ੁਰੂ ਹੋਇਆ ਤਣਾਓ, ਇਸ ਸੰਦਰਭ ਵਿਚ ਹੈ ਕਿ ਨਰਸਰੀ ਵਿਚ ਦਾਖਲਾ ਲੈਣ ਲਈ ਉਸ ਨੂੰ ਟਿਊਸ਼ਨਾਂ ਰਾਹੀਂ ਤਿਆਰੀ ਕਰਵਾਈ ਜਾਂਦੀ ਹੈ। ਤਿੰਨ ਸਾਲ ਦਾ ਬੱਚਾ, ਜੋ ਕਿ ਆਪਣੀ ਮਰਜ਼ੀ ਦਾ ਮਾਲਕ ਹੁੰਦਾ ਹੈ, ਆਪਣੀ ਮਸਤੀ ਵਿਚ ਉਠਦਾ ਬੈਠਦਾ ਹੈ, ਨੂੰ ਇਕ ਮਸ਼ੀਨ ਵਾਂਗ ਤਿਆਰ ਕਰਕੇ, ਇਕ ਰੋਬੋਟ ਵਾਂਗ ਪੇਸ਼ ਕੀਤਾ ਜਾਂਦਾ ਹੈ।

ਅੱਜ ਤਣਾਓ ਦੀ ਸਥਿਤੀ ਇਹ ਹੈ ਕਿ ਬੰਦਾ ਸਵੇਰ ਨੂੰ ਉਭੜਬਾਹੇ ਉੱਠਦਾ ਹੈ ਤੇ ਘਬਰਾਇਆ ਉਲਝਿਆ, ਪ੍ਰੇਸ਼ਾਨ ਹੋਇਆ ਰਾਤੀਂ ਮੰਜੇ 'ਤੇ ਆ ਡਿੱਗਦਾ ਹੈ। ਹਾਏ ਪੈਸਾ। ਇਹ ਨਵੀਂ ਕਾਰ, ਏ.ਸੀ., ਕਨਾਲ ਦੀ ਕੋਠੀ, ਇਰਾਨ ਦਾ ਪੱਥਰ, ਹੋਮ-ਥੀਏਟਰ...। ਕਲਪਨਾ ਕਰਨਾ, ਸੁਪਨੇ ਸਿਰਜਣਾ, ਮਨੁੱਖ ਦੀ ਫਿਤਰਤ ਹੈ। ਇਨ੍ਹਾਂ ਕਲਪਨਾਵਾਂ ਤੇ ਸੁਪਨਿਆਂ ਸਹਾਰੇ ਹੀ ਉਹ ਚੰਨ 'ਤੇ ਜਾ ਸਕਿਆ ਹੈ। ਪਰ ਸੁਪਨਿਆਂ ਪਿੱਛੇ ਹਕੀਕਤ ਦੀ ਜ਼ਮੀਨ ਤਾਂ ਹੋਣੀ ਚਾਹੀਦੀ ਹੈ। ਅੱਜ ਆਦਮੀ ਕੋਲ ਉਹ ਨਹੀਂ ਹੈ। ਰਾਤੋ-ਰਾਤ ਅਮੀਰ ਹੋਣ ਦੇ ਚੱਕਰ ਨੇ, ਲੋਕਾਂ ਨੂੰ ਘੁੰਮਣ-ਘੇਰੀ ਵਿਚ ਪਾਇਆ ਹੋਇਆ ਹੈ।

ਜਿਹੜਾ ਤਣਾਓ ਮਨੁੱਖ ਨੇ ਖੁਦ ਸਹੇੜਿਆ ਹੈ, ਯਕੀਨਨ ਹੀ ਉਸ ਦਾ ਇਲਾਜ ਵੀ ਉਸ ਕੋਲ ਨਹੀਂ ਹੈ। ਉਸ ਦਾ ਜੇ ਕੋਈ ਰਾਹ ਹੈ, ਉਹ ਹੈ ਤਣਾਓ ਮੁਕਤੀ ਦੀਆਂ ਗੋਲੀਆਂ, ਟੀਕੇ। ਦਰਅਸਲ ਉਹ ਵੀ ਰਾਹ ਨਹੀਂ ਹੈ, ਉਹ ਥੁੜਚਿਰੀ ਰਾਹਤ ਹੈ ਜੋ ਕੁਝ ਸਮੇਂ ਲਈ ਚਿਹਰੇ 'ਤੇ ਆਉਂਦੀ ਮਹਿਸੂਸ ਹੁੰਦੀ ਹੈ, ਪਰ ਅੰਦਰੋਂ ਅੰਦਰੋਂ ਉਹ ਆਪਣਾ ਅਸਰ ਜਾਰੀ ਰਖਦੀ ਹੈ। ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰਨ ਲੱਗਿਆਂ ਉਹ ਮਾਨਸਿਕ ਰੋਗਾਂ ਨੂੰ, ਬੀਮਾਰੀ ਦੀ ਸੂਚੀ ਵਿਚ, ਪਹਿਲੇ ਨੰਬਰ 'ਤੇ ਲੈ ਕੇ ਦਾਖਲ ਹੋਇਆ ਹੈ। ਇਹ ਸਾਰੀਆਂ ਮਨੁੱਖੀ ਪ੍ਰਾਪਤੀਆਂ ਤੇ ਪ੍ਰਸ਼ਨ ਚਿੰਨ ਲਗਾਉਂਦੀ ਹੈ। ਤਣਾਓ ਸਦਕਾ ਹੀ ਦਿਲ ਦੀਆਂ ਬੀਮਾਰੀਆਂ, ਸ਼ੂਗਰ ਰੋਗ, ਦਮਾ, ਤੇਜ਼ਾਬੀ ਮਾਦਾ, ਵਧ ਰਹੇ ਸੜਕ ਹਾਦਸੇ, ਉਦਾਸੀ ਰੋਗ ਆਦਿ ਹੋਂਦ ਵਿਚ ਆਉਂਦੀਆਂ ਹਨ। ਸਭ ਤੋਂ ਵੱਧ ਪ੍ਰੇਸ਼ਾਨੀ ਦੀ ਗੱਲ ਹੈ ਕਿ ਇਹ ਤਣਾਓ ਗੈਰ-ਜ਼ਰੂਰੀ ਹੈ। ਇਹ ਦੌੜ ਸਿਹਤਮੰਦ ਰੱਖਣ ਵਾਲੀ ਨਹੀਂ ਹੈ ਸਗੋਂ ਥਕਾਉਣ ਵਾਲੀ ਹੈ, ਹਫਾਉਣ ਵਾਲੀ ਹੈ, ਸਾਹ ਚੜ੍ਹਾਉਣ ਵਾਲੀ ਹੈ ਤੇ ਕਈ ਵਾਰ ਸਾਹ ਕੱਢ ਲੈਣ ਵਾਲੀ ਵੀ ਹੈ।

ਤਣਾਓ ਦੀ ਮਾਰ ਉਸ ਵੇਲੇ ਵੱਧ ਹੁੰਦੀ ਹੈ, ਜਦੋਂ ਕੋਈ ਵਿਅਕਤੀ ਉਸ ਦੇ ਲਈ ਤਿਆਰ ਨਾ ਹੋਵੇ। ਜੇ ਕੋਈ ਇਹੀ ਸੋਚੀ ਜਾਵੇ ਕਿ ਉਸ ਨੂੰ ਹਰਾਉਣ ਵਾਲਾ ਪੈਦਾ ਹੀ ਨਹੀਂ ਹੋਇਆ ਤਾਂ ਯਕੀਨਨ ਹੀ ਜਿਸ ਦਿਨ ਉਹ ਹਾਰ ਦਾ ਮੂੰਹ ਦੇਖੇਗਾ, ਉਹ ਵਿਅਕਤੀ ਮਰ ਹੀ ਜਾਵੇਗਾ। ਇਸ ਲਈ ਜ਼ਿੰਦਗੀ ਦੀ ਸਹਿਜ ਹਕੀਕਤ ਤੋਂ ਜਾਣੂ ਹੋਣਾ ਤੇ ਆਉਣ ਵਾਲੀ ਪੀੜੀ ਨੂੰ ਜਾਣੂ ਕਰਾਉਣਾ ਇਕ ਫਰਜ਼ ਬਣਦਾ ਹੈ। ਮਨੁੱਖ ਨੇ ਆਪਣੇ ਤਜਰਬੇ ਤੋਂ ਜੋ ਸਿੱਖਿਆ ਹੈ, ਉਸ ਨੇ ਮਨੁੱਖ ਦੀਆਂ ਜਿਨ੍ਹਾਂ ਕਮਜ਼ੋਰੀਆਂ ਅਤੇ ਪ੍ਰਾਪਤੀਆਂ ਨੂੰ ਪਛਾਣਿਆ ਹੈ, ਉਸ ਦਾ ਜ਼ਿਕਰ ਕਰਨ ਦੀ ਲੋੜ ਹੈ। ਠੀਕ ਹੈ, ਕਿ ਮਨੁੱਖ ਨੇ ਬਹੁਤ ਵਿਕਾਸ ਕੀਤਾ ਹੈ, ਉਸ ਵਿਚ ਬਹੁਤ ਸੰਭਾਵਨਾਵਾਂ ਵੀ ਹਨ, ਪਰ ਉਸ ਦੀਆਂ ਸੀਮਾਵਾਂ ਵੀ ਹਨ। ਉਨ੍ਹਾਂ ਨੂੰ ਵੀ ਉਭਾਰਨ ਦੀ ਲੋੜ ਹੈ।

ਤਣਾਓ ਨਜਿੱਠਣ ਦੀ ਸਿਖਲਾਈ ਤਾਂ ਬਚਪਨ ਤੋਂ ਹੀ ਰੋਜ਼ਮਰ੍ਹਾ ਦੀ ਜ਼ਿੰਦਗੀ ਦੀ ਹਿੱਸਾ ਹੋਣੀ ਚਾਹੀਦੀ ਹੈ। ਅਸੀਂ ਆਮ ਘਰਾਂ ਵਿਚ, ਆਮ ਤੌਰ 'ਤੇ ਬੱਚੇ ਨੂੰ ਬਿੱਲੀ ਅਤੇ ਹੋਰ ਜਾਨਵਰਾਂ ਤੋਂ ਡਰਾ ਕੇ ਰਖਦੇ ਹਾਂ, ਹਨੇਰੇ ਵਿਚ ਜਾਣ ਤੋਂ ਰੋਕਦੇ ਹਾਂ, ਇਕੱਲਿਆਂ ਭੇਜਣ ਤੋਂ ਕਤਰਾਉਂਦੇ ਹਾਂ ਤੇ ਫਿਰ ਵੱਡੇ ਹੋਣ ਤੇ, ਉਨ੍ਹਾਂ ਦੇ ਡਰਪੋਕ ਸੁਭਾਅ ਨੂੰ ਕੋਸਦੇ ਹਾਂ। ਹੁਣ ਜੇਕਰ ਅਜਿਹੀਆਂ ਸਥਿਤੀਆਂ ਵਿਚ ਉਸਰੀ ਸਖਸ਼ੀਅਤ ਨੂੰ ਕਦੇ ਇਕੱਲਿਆਂ ਅਸੁਖਾਵੀਂ ਸਥਿਤੀ ਦਾ ਸਾਹਮਣਾ ਕਰਨਾ ਪੈ ਜਾਵੇ ਤਾਂ ਤਣਾਓ ਵਧੇਗਾ ਹੀ।

ਕਿਸੇ ਵੀ ਸਮੱਸਿਆ ਨੂੰ ਨਜਿੱਠਣ ਲਈ ਇਹ ਜ਼ਰੂਰੀ ਹੈ ਕਿ ਸਮੱਸਿਆ ਨਾਲ ਦੋ-ਚਾਰ ਹੋਇਆ ਜਾਵੇ। ਸਮੱਸਿਆ ਦੀ ਕਲਪਨਾ ਕਰਕੇ, ਉਸ ਨਾਲ ਨਜਿੱਠਿਆ ਨਹੀਂ ਜਾ ਸਕਦਾ। ਉਸ ਨਾਲ ਰੂਬਰੂ ਹੋਇਆਂ ਹੀ ਹੱਲ ਨਿਕਲਦਾ ਹੈ। ਤੈਰਨਾ ਸਿੱਖਣ ਲਈ ਪਾਣੀ ਵਿਚ ਕੁੱਦਣਾ ਪੈਂਦਾ ਹੈ। ਉਹ ਹਵਾ ਵਿਚ ਹੱਥ ਪੈਰ ਮਾਰਿਆਂ ਨਹੀਂ ਸਿੱਖਿਆ ਜਾ ਸਕਦਾ। ਜਦੋਂ ਕਿ ਹੋ ਇਸ ਦੇ ਉਲਟ ਰਿਹਾ ਹੈ। ਅਸੀਂ ਬੱਚਿਆਂ ਨੂੰ ਤਣਾਓ-ਮੁਕਤੀ ਦੀ ਸਿਖਲਾਈ ਦੇਣ ਦੀ ਬਜਾਏ, ਸਗੋਂ ਖੁਦ ਉਨ੍ਹਾਂ ਨੂੰ ਤਣਾਓ ਦੀ ਖਾਈ ਵਿਚ ਧਕੇਲ ਰਹੇ ਹਾਂ। ਉਨ੍ਹਾਂ ਨੂੰ ਬਚਪਨ ਤੋਂ ਹੀ ਮੁਕਾਬਲੇਬਾਜ਼ੀ ਵਿਚ ਪਾ ਰਹੇ ਹਾਂ। ਉਨ੍ਹਾਂ ਦੀ ਸਮਰੱਥਾ ਜਾਣੇ ਬਗੈਰ, ਉਨ੍ਹਾਂ ਨੂੰ ਪਹਿਲੀਆਂ-ਦੂਸਰੀਆਂ ਪੁਜ਼ੀਸ਼ਨਾਂ ਹਾਸਲ ਕਰਨ ਲਈ ਘੂਰਦੇ-ਡਾਂਟਦੇ ਹਾਂ।

ਤਣਾਓ ਇੰਨਾ ਖਤਰਨਾਕ ਹੋ ਸਕਦਾ ਹੈ, ਇਹ ਕਿਸੇ ਨੇ ਨਹੀਂ ਸੋਚਿਆ ਹੋਣਾ। ਘੱਟੋ-ਘੱਟ ਸਾਡੇ ਵਰਗੇ ਵਿਕਾਸਸ਼ੀਲ ਦੇਸ਼ ਵਿਚ ਜਿੱਥੇ ਸਰੀਰਕ ਬੀਮਾਰੀਆਂ ਨੂੰ ਵੀ ਅਜੇ ਕੋਈ ਗੰਭੀਰਤਾ ਨਾਲ ਨਹੀਂ ਦੇਖਿਆ ਜਾਂਦਾ, ਸਿਰਫ ਮਰਨ ਕਿਨਾਰੇ ਪਹੁੰਚਿਆਂ ਮਰੀਜ਼ ਹੀ ਤਵੱਜੋ ਵਿਚ ਆਉਂਦਾ ਹੈ, ਉਥੇ ਤਣਾਓ ਅਤੇ ਤਣਾਓ ਨਾਲ ਪੈਦਾ ਹੋਣ ਵਾਲੀਆਂ ਪੇਚੀਦਗੀਆਂ ਬਾਰੇ ਜਾਨਣਾ ਅਜੇ ਦੂਰ ਦੀ ਗੱਲ ਹੈ।

ਵਧ ਰਹੇ ਤਣਾਓ ਦੇ ਗਰੀਬ ਲੋਕਾਂ ਵਿਚ ਪੈ ਰਹੇ ਅਸਰ ਦੇ ਸਿੱਟੇ ਦੇਖਣੇ ਹੋਣ ਤਾਂ ਖੁਦਕਸ਼ੀ, ਵਧ ਰਹੀ ਨਸ਼ੀਲੀਆਂ ਗੋਲੀਆਂ, ਕੈਪਸੂਲਾਂ, ਸ਼ਰਾਬ ਦੀ ਵਰਤੋਂ ਇਕ ਹੋਰ ਸੂਚਕ ਹੈ। ਤਣਾਓ ਦੀ ਅੱਜ ਸਥਿਤੀ ਇਹ ਹੈ ਕਿ ਇਸ ਨੇ ਅਮੀਰ-ਗਰੀਬ, ਉੱਚ-ਵਰਗ, ਮੱਧ ਵਰਗ ਆਦਿ ਸਭ ਨੂੰ ਆਪਣੀ ਲਪੇਟ ਵਿਚ ਲੈ ਆਂਦਾ ਹੈ। ਜੇਕਰ ਗੌਰ ਨਾਲ ਦੇਖੀਏ ਤਾਂ ਸਮਾਜ ਵਿਚ ਮੌਜੂਦ ਇਹ ਸਾਰੇ ਵਰਗ, ਭਾਵੇਂ ਆਰਥਿਕ ਪੱਖੋਂ ਵੱਖ ਹਨ, ਪਰ ਇਹ ਵਿਚਰਦੇ ਤਾਂ ਇਕੱਠੇ ਹਨ ਅਤੇ ਇਕ-ਦੂਸਰੇ ਨੂੰ ਪ੍ਰਭਾਵਿਤ ਕਰਦੇ ਹਨ। ਮੱਧ ਵਰਗ, ਉੱਚ ਵਰਗ ਦੀ ਨਕਲ ਕਰਨਾ ਚਾਹੁੰਦਾ ਹੈ, ਨਿਮਨ ਵਰਗ ਨੂੰ ਖਪਤ ਸਭਿਆਚਾਰ, ਬਹੁ-ਕੌਮੀ ਕੰਪਨੀਆਂ ਅਤੇ ਨਿੱਜੀਕਰਨ ਨੇ ਰੋਟੀ ਤਕ ਤੋਂ ਵਾਂਝੇ ਕਰ ਦਿੱਤਾ ਹੈ ਅਤੇ ਨਾਲ ਹੀ ਬਹੁ-ਕੌਮੀ ਕੰਪਨੀਆਂ ਦਾ 'ਪਾਉਚ ਕਲਚਰ' ਹਰ ਛੋਟੇ ਵੱਡੇ ਦੇ ਘਰੇ ਘੁਸਪੈਠ ਕਰੀ ਜਾ ਰਿਹਾ ਹੈ। ਇਹ ਸਾਰੀ ਸਥਿਤੀ ਤੋਂ ਜਾਣੂ ਹੋਣ ਦੀ ਲੋੜ ਹੈ ਤੇ ਆਪਣੇ ਆਪ ਨੂੰ ਵਾਧੂ ਤਣਾਓ ਵਿਚੋਂ ਕੱਢਣ ਦੀ ਜ਼ਰੂਰਤ ਹੈ, ਨਹੀਂ ਤਾਂ ਇਹ ਤਣਾਓ ਮਨੁੱਖੀ ਹੋਂਦ ਨੂੰ ਤੋੜ ਕੇ ਰੱਖ ਦੇਵੇਗਾ।

*97-ਗੁਰ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ।*

# ਜਦ ਮੈਂ ਗੀਤਾ ਦੀ ਵਿਆਖਿਆ ਕੀਤੀ

*ਬਲਦੇਵ ਹਿਊਸਲਰ (ਜਰਮਨੀ)*

"ਹਰੇ ਕ੍ਰਿਸ਼ਨਾ, ਹਰੇ ਕ੍ਰਿਸ਼ਨਾ, ਕ੍ਰਿਸ਼ਨਾ, ਕ੍ਰਿਸ਼ਨਾ, ਹਰੇ ਹਰੇ"
"ਹਰੇ ਰਾਮਾ, ਹਰੇ ਰਾਮਾ, ਰਾਮਾ ਰਾਮਾ, ਹਰੇ ਹਰੇ"

ਉਪਰੋਕਤ ਸ਼ਲੋਕ ਮੈਂ ਗੀਤ ਦੀ ਲੈਅ ਵਿਚ ਸਪੇਨ ਦੇ ਸ਼ਹਿਰ ਬਾਰਸੀਲੋਨਾ ਦੀਆਂ ਤੰਗ ਗਲੀਆਂ ਵਿਚ ਸੁਣੇ। ਸੰਗੀਤ ਤੇ ਢੋਲਕੀਆਂ ਦੀ ਲੈਅ ਮੈਨੂੰ ਉਪਰ ਖਿੱਚ ਕੇ ਲੈ ਗਈ। ਸਪੇਨ ਦੇ ਇਤਿਹਾਸ ਨੇ ਮੈਨੂੰ ਹਮੇਸ਼ਾ ਪ੍ਰਭਾਵਿਤ ਕੀਤਾ ਸੀ। ਸਾਰਾ ਦਿਨ ਬੇਗਾਨੇ ਸ਼ਹਿਰ ਵਿਚ ਤੁਰਨ ਫਿਰਨ ਤੋਂ ਬਾਅਦ ਇਹ ਮੇਰੇ ਲਈ ਕੁਝ ਦਿਲਚਸਪੀ ਤੋਂ ਘੱਟ ਨਹੀਂ ਸੀ। ਅਰਧ-ਵਿਆਸ ਵਿਚ 10-12 ਭਗਵੇਂ ਕੱਪੜਿਆਂ ਵਿਚ ਸੰਨਿਆਸੀ ਤੇ ਸੰਨਿਆਸਨਾਂ ਢੋਲਕ ਤੇ ਹਾਰਮੋਨੀਅਮ ਤੇ ਉਪਰੋਕਤ ਸ਼ਲੋਕ, ਗੀਤ ਦੀ ਤਰ੍ਹਾਂ ਗਾ ਰਹੇ ਸਨ ਤੇ ਕੁਝ ਸੈਲਾਨੀ ਸਪੇਨੀ ਲੜਕੇ ਲੜਕੀਆਂ ਇਨ੍ਹਾਂ ਦੇ ਨਾਲ ਝੂਮ ਰਹੇ ਸਨ। ਇਹ ਸਭ ਕੁੱਝ ਕੋਈ ਅੱਧਾ ਘੰਟਾ ਚੱਲਿਆ। ਵਿਚ ਦੀ ਇਕ ਭਗਤ ਜੋ ਕਿ ਮੇਰੇ ਵੱਲ ਵੇਖ ਕੇ ਮੁਸਕਰਾਇਆ ਅਤੇ ਕੁਝ ਫੁੱਲਾਂ ਦੀਆਂ ਪੱਤੀਆਂ ਸੁੱਟ ਦਿੰਦਾ ਸੀ। ਸ਼ਾਇਦ ਇਸ ਕਰਕੇ ਕਿ ਉਥੇ ਮੈਂ ਇਕੋ ਹੀ ਭਾਰਤੀ ਸੀ।

ਅਖੌਤੀ ਸਤਸੰਗ ਤੋਂ ਬਾਅਦ ਇਕ ਭਗਤ ਮੇਰੇ ਕੋਲ ਆਏ, ਹੱਥ ਬੰਨ ਕੇ ਕਿਹਾ, "ਹਰੇ ਕ੍ਰਿਸ਼ਨ, ਬਲਦੇਵਾ"। ਇਹ ਮੇਰੇ ਲਈ ਹੈਰਾਨੀ ਤੋਂ ਵੀ ਵੱਧ ਸੀ। ਭਗਤ ਸਿਰੋਂ ਗੰਜਾ, ਸਿਰ ਤੇ ਬੋਦੀ ਤੇ ਲਾਂਗੜ ਵਾਲੀ ਧੋਤੀ, ਜਿਸ ਦਾ ਕਿ ਕਾਫੀ ਸਾਰਾ ਕੱਪੜਾ ਇਕੱਠਾ ਕਰਕੇ ਕਮਰ ਦੇ ਪਿੱਛੇ ਟੰਗਿਆ ਸੀ।

ਹੈਰਾਨੀ ਸੀ, ਇਸ ਨੂੰ ਮੇਰਾ ਨਾਂ ਕਿਵੇਂ ਪਤਾ ਹੈ। ਹਾਲਾਂਕਿ ਮੇਰੀ ਯਾਦਆਸ਼ਤ ਅਨੁਸਾਰ ਇਹ ਜੀਵ ਮੈਂ ਪਹਿਲੀ ਵਾਰ ਦੇਖਿਆ ਸੀ। ਉਸ ਦੇ ਦੱਸਣ ਤੇ ਕਿ ਉਸ ਨੇ ਬਿੰਦਰਾਬਨ ਵਿਚ ਕ੍ਰਿਸ਼ਨ ਲੀਲਾ ਦੀਆਂ ਤਸਵੀਰਾਂ ਵੇਖੀਆਂ ਸਨ, ਜਿਸ ਵਿਚੋਂ ਕਿ ਕ੍ਰਿਸ਼ਨ ਭਗਵਾਨ ਦੇ ਭਰਾ ਬਲਰਾਮ ਜਾਂ ਬਲਦੇਵਾ ਨਾਲ ਮੇਰੀ ਸ਼ਕਲ ਮਿਲਦੀ ਸੀ। ਪਹਿਲੀ ਵਾਰ ਮੈਨੂੰ ਆਪਣਾ ਕਾਲਾ ਰੰਗ ਪਸੰਦ ਆਇਆ। ਭਗਤਾਂ ਨੇ ਮੇਰੇ ਨਾਲ ਸੰਖੇਪ ਜਾਣ-ਪਹਿਚਾਣ ਤੋਂ ਬਾਅਦ ਮੈਨੂੰ ਆਪਣੇ ਨਾਲ ਜਾਣ ਦੀ ਪੇਸ਼ਕਸ਼ ਕੀਤੀ ਕਿਉਂਕਿ ਮੈਨੂੰ ਸੰਸਕ੍ਰਿਤ ਆਉਂਦੀ ਸੀ ਤੇ ਉਨ੍ਹਾਂ ਨੂੰ ਗੀਤਾ ਪੜ੍ਹਣ ਵਾਲਾ ਚਾਹੀਦਾ ਸੀ। ਮੇਰੇ ਲਈ ਰੋਜ਼ਾਨਾ ਹੋਟਲ ਦੇ 40 ਡਾਲਰ ਵੀ ਬਹੁਤ ਜ਼ਿਆਦਾ ਸਨ। ਸਿਰ ਮੱਥੇ ਇਨ੍ਹਾਂ ਦੀ ਦਾਅਵਤ।

ਇਨ੍ਹਾਂ ਦੇ ਡੇਰੇ, ਜਿਸਨੂੰ ਇਹ ਬਿੰਦਰਾਬਣ ਆਖਦੇ ਸਨ, ਵਿਚ ਮੈਨੂੰ ਇਕ ਅਲੱਗ ਕਮਰਾ ਅਤੇ ਸੇਵਾ ਲਈ ਦੋ ਭਗਤ ਦਿਤੇ ਗਏ। ਡੇਰੇ ਵਿਚ ਯੂਰਪੀ ਭਗਤ-ਭਗਤਣੀਆਂ ਇਕ ਲੰਮੇ ਹਾਲ ਵਿਚ ਜ਼ਮੀਨ ਤੇ ਸੌਂਦੇ ਸਨ ਤੇ ਡੇਰੇ ਦੀ ਸੇਵਾ ਕਰਦੇ ਸ਼ਾਮ ਨੂੰ ਕੀਰਤਨ ਕਰਦੇ ਜੋ ਕਿ ਮੇਰੇ ਲਈ ਸਿਰਦਰਦੀ ਸੀ ਕਿਉਂਕਿ ਇਕੋ ਹੀ ਸ਼ਲੋਕ ਘੰਟੇ ਬੱਧੀ ਸੁਣ ਕੇ ਕੋਈ ਕੀ ਉਮੀਦ ਕਰ ਸਕਦਾ ਹੈ? ਡੇਰੇ ਦਾ ਨੰਬਰਦਾਰ ਇਕ ਚੰਗਾ ਹੱਟਾ ਕੱਟਾ ਸਾਧ ਰੂਪੀ ਸਪੇਨੀ ਸੀ ਪਰ ਦਿਲ ਅਤੇ ਸੁਭਾ ਦਾ ਨਰਮ। ਸਾਰੇ ਉਸਨੂੰ ਸਵਾਮੀ ਜੀ, ਸਵਾਮੀ ਜੀ ਕਹਿੰਦੇ। ਸਵਾਮੀ ਜੀ ਨੇ ਮੈਨੂੰ ਕਿਹਾ ਕਿ ਭਗਤ ਜੀ ਇਹ ਜੀਨਸ, ਟੀ-ਸ਼ਰਟ ਇਥੇ ਤੁਸੀਂ ਨਹੀਂ ਪਹਿਨ ਸਕਦੇ ਤੇ ਮੈਨੂੰ ਧੋਤੀ ਦਿਤੀ ਗਈ। ਭਗਵੀਂ ਧੋਤੀ, ਦੋ ਲਾਂਗੜਾਂ ਵਾਲੀ ਜੋ ਕਿ ਬਾਗੜ ਵਿਚ ਬੰਨ੍ਹੀ ਜਾਂਦੀ ਹੈ। ਮੈਂ ਧੋਤੀ ਬੰਨ ਲਈ। ਚੰਗੀ ਖੁਰਾਕ, ਠੰਡੀ ਬੀਅਰ ਤੇ ਸਸਤੀ ਮੱਛੀ ਬਾਰਸੀਲੋਨਾ ਵਿਚ ਦੋ ਮਹੀਨੇ ਖਾ ਕੇ ਮੈਂ ਠੀਕ ਠਾਕ ਆਲੂਆਂ ਦੀ ਬੋਰੀ ਜਿਹਾ ਲਗਦਾ ਸੀ। ਇਹ ਧੋਤੀ ਮੇਰੇ ਬਹੁਤ ਜਚੀ, ਮੱਥੇ ਤੇ ਕੇਸਰ ਦਾ ਤਿਲਕ ਦਾ ਮੈਨੂੰ ਕੋਈ ਇਤਰਾਜ਼ ਨਹੀਂ ਸੀ ਪਰ ਸਵਾਮੀ ਵਲੋਂ ਜਨੇਊ ਨੂੰ ਪਹਿਨਣ ਬਾਰੇ ਮੈਂ ਇਨਕਾਰ ਕਰ ਦਿੱਤਾ। ਮੈਂ ਕਿਹਾ ਕਿ ਆਪਣੀ ਗੱਲ ਗੀਤਾ ਪੜ੍ਹਨ ਦੀ ਹੋਈ, ਪੜ੍ਹੀ ਜਾਏਗੀ, ਅਨੁਵਾਦ ਸਾਹਿਤ ਮੇਰੇ ਆਪਣੇ ਤਰੀਕੇ ਨਾਲ। ਮੈਂ ਕਿਸੇ ਲੈਅ ਜਾਂ ਹੇਕ ਵਿਚ ਨਹੀਂ ਪੜਣੀ ਅਤੇ 50 ਅਮਰੀਕੀ ਡਾਲਰ ਇਕ ਪਾਠ ਦੇ ਲਏ ਜਾਣਗੇ। ਸ਼ਰਤਾਂ ਮੰਨਜ਼ੂਰ ਕਰ ਲਈਆਂ ਗਈਆਂ ਜਿਸ ਦੀ ਮੈਨੂੰ ਅੱਜ ਤੱਕ ਹੈਰਾਨੀ ਹੈ।

ਸ਼ਾਮ ਨੂੰ ਗੀਤਾ ਦਾ ਪਾਠ ਕੀਤਾ ਗਿਆ। ਸ਼ਲੋਕ ਪੜ੍ਹੇ ਗਏ ਅਨੁਵਾਦ ਸਾਹਿਤ ਤੇ ਅੰਗਰੇਜ਼ੀ ਵਿਚ ਵਿਆਖਿਆ ਕੀਤੀ ਗਈ। ਨਾਲ ਨਾਲ ਇਕ ਭਗਤਣੀ ਸਪੈਨਿਸ਼ ਵਿਚ ਸੰਗਤ ਲਈ ਅਨੁਵਾਦ ਕਰਦੀ ਗਈ। ਮੇਰੇ ਵਲੋਂ ਗੀਤਾ ਦੀ ਵਿਆਖਿਆ ਤੇ ਕੀਰਤਨ ਸ਼ਾਇਦ ਇਨ੍ਹਾਂ ਲਈ ਪਹਿਲੀ ਵਾਰ ਸੀ, ਬਹੁਤ ਪਸੰਦ ਕੀਤਾ ਗਿਆ।

ਦੋ ਗੱਲਾਂ ਮੈਨੂੰ ਹਮੇਸ਼ਾਂ ਡਰਾਉਂਦੀਆਂ ਰਹੀਆਂ, ਇਕ ਜੇ ਕੋਈ ਭਾਰਤੀ ਭਗਤ ਸੱਚਮੁੱਚ ਦਾ ਗੀਤਾ ਦਾ ਵਿਦਵਾਨ ਆ ਗਿਆ ਤਾਂ? ਦੂਜੀ ਬਾਰਸੀਲੋਨਾ ਸ਼ਹਿਰ ਦੀਆਂ ਠੰਡੀਆਂ ਬੀਅਰਾਂ। ਦੋਵੇਂ ਮੁਸ਼ਕਿਲਾਂ ਜੋ ਕਿ ਮੁਸੀਬਤ ਤੋਂ ਘੱਟ ਨਹੀਂ ਸਨ ਦਾ ਹੱਲ ਲੱਭਣਾ ਜ਼ਰੂਰੀ ਸੀ।

ਪੈਸਿਆਂ ਦੀ ਕਮੀ ਕਾਰਨ ਮੇਰੇ ਸਿਰ ਦੇ ਵਾਲ ਮੋਢਿਆਂ ਤੱਕ ਆਉਣ ਲੱਗੇ ਸਨ ਤੇ ਮੁੱਛਾਂ ਦਾੜੀ ਇੱਥੋਂ ਦੇ ਮਾਹੌਲ ਕਾਰਨ ਨਹੀਂ ਸਾਂਭੀਆਂ ਜਾਂਦੀਆਂ। ਸਫਾ-ਚੱਟ ਮੂੰਹ, ਲੰਮੇ ਵਾਲ, ਵਿਚਾਲੇ ਚੀਰ, ਦੋ ਲਾਂਗੜਾਂ ਵਾਲੀ ਧੋਤੀ ਤੇ ਪਲੇ ਸਰੀਰ ਨੇ ਮੈਨੂੰ ਡੇਰੇ ਵਿਚ ਨਵੀਂ ਦਿੱਖ ਦਿਤੀ। ਮੈਨੂੰ ਬਲਦੇਵ ਕ੍ਰਿਸ਼ਨ ਕਿਹਾ ਜਾਣ ਲੱਗਿਆ।

ਇਨ੍ਹਾਂ ਬਾਰੇ ਏਨਾ ਮੈਨੂੰ ਜ਼ਰੂਰ ਪਤਾ ਸੀ ਕਿ ਨਸ਼ਈ, ਦੁਨੀਆਂਦਾਰੀ ਤੋਂ ਭੱਜੇ ਕੰਮਚੋਰ ਨੌਜਵਾਨ ਯੂਰਪੀ ਲੜਕੇ-ਲੜਕੀਆਂ ਇਸ ਫਿਰਕੇ ਵਿਚ ਹੁੰਦੇ ਹਨ। ਸੋ ਇਨ੍ਹਾਂ ਵਿਚੋਂ ਕੋਈ ਵੀ ਮੇਰੇ ਤੇ ਗੀਤਾ ਸਬੰਧੀ ਪ੍ਰਤੀਘਾਤ ਨਹੀਂ ਕਰ ਸਕਦਾ ਕਿਉਂਕਿ ਮੇਰੇ ਆਉਣ ਤੋਂ ਪਹਿਲਾਂ ਸਵਾਮੀ ਨੇ ਆਪਣੀ ਮੰਦਅਕਲੀ ਨਾਲ ਗੀਤਾ ਬਾਰੇ ਇਨ੍ਹਾਂ ਨੂੰ ਸੰਮੋਹਿਤ ਜਿਹਾ ਕਰ ਰਖਿਆ ਸੀ। ਇਨ੍ਹਾਂ ਲਈ ਸ਼੍ਰੀ ਕ੍ਰਿਸ਼ਨ ਹੀ ਮਹਾਨ ਸ਼ਕਤੀ, ਰੱਬ ਵਗੈਰਾ ਵਗੈਰਾ ਸੀ। ਸਾਰਾ ਦਿਨ ਗੀਤਾ ਪੜੀ ਜਾਂਦੀ ਤੇ ਇਨ੍ਹਾਂ ਦੀ ਮਿੰਨੀ ਲਾਇਬਰੇਰੀ ਵਿਚੋਂ ਕਿਤਾਬਾਂ ਪੜ੍ਹ ਕੇ ਸ਼ਾਮ ਲਈ ਗੀਤਾ ਸਾਰ ਵਿਆਖਿਆ ਤਿਆਰ ਕੀਤੀ ਜਾਂਦੀ। ਕ੍ਰਿਸ਼ਨ ਲੀਲਾ ਵਿਚ ਸੁਦਾਮੇ ਦੇ ਸੱਤੂ ਮੇਰੇ ਬਹੁਤ ਕੰਮ ਆਏ। ਬੀਅਰ ਘੱਟ ਅਲਕੋਹਲ ਵਾਲੀ ਮੰਗਵਾ



ਦਿੱਤੀ ਗਈ ਕਿਉਂਕਿ ਮੇਰੀ ਦਲੀਲ ਨੇ ਸੁਦਾਮੇ ਦੇ ਸੱਤੂਆਂ ਨੂੰ ਨਵੀਨ ਬੀਅਰ ਦੇ ਰੂਪ ਵਿਚ ਸਵੀਕਾਰ ਕਰਵਾ ਲਿਆ ਗਿਆ। ਬਾਅਦ ਵਿਚ 12% ਵਾਲੀ ਬੀਅਰ ਵੀ ਮੈਨੂੰ ਦਿੱਤੀ ਗਈ। ਮੇਰੇ ਇਥੇ ਰਹਿਣ ਤੱਕ ਕੋਈ ਵੀ ਗੀਤਾ ਦਾ ਵਿਦਵਾਨ ਨਹੀਂ ਆਇਆ ਤੇ ਪਹਿਲੀ ਮੁਸ਼ਕਿਲ ਵੀ ਹੱਲ ਹੋ ਗਈ ਤੇ ਮੈਂ ਇਸ ਤਰ੍ਹਾਂ ਗੀਤਾ ਦਾ ਵਿਦਵਾਨ ਬਣ ਗਿਆ।

ਇਨ੍ਹਾਂ ਬਾਰੇ ਮੈਨੂੰ ਹੋਰ ਪਤਾ ਲੱਗਿਆ ਕਿ ਇਹ ਚੰਗੇ ਘਰਾਂ ਦੇ ਲੜਕੇ-ਲੜਕੀਆਂ ਵਰਗਲਾਉਂਦੇ ਹਨ ਜੋ ਕਿ ਪਹਿਲੀ ਵਾਰ ਚੰਗੀ ਭੇਟਾ ਲੈ ਕੇ ਆਉਂਦੇ ਹਨ। ਕੁਝ ਦੇਰ ਬਾਅਦ ਭੁੱਖੇ ਮਰਦੇ ਸਾਧ ਦੇ ਚੇਲਿਆਂ ਵਾਂਗੂ ਭੱਜ ਜਾਂਦੇ ਹਨ ਜਾਂ ਹੋਰ ਸਾਲ ਦੋ ਸਾਲ ਦਾਲ-ਰੋਟੀ ਬਦਲੇ ਸੇਵਾਦਾਰੀ, ਜੋ ਡੇਰੇ ਦੇ ਮਾਲਕਾਂ ਲਈ ਸਸਤੀ ਬੈਠਦੀ ਹੈ ਜਾਂ ਫੇਰ ਚੰਦਾ ਮੰਗਣ ਵਾਲੇ ਭਗਤ-ਭਗਤਣੀਆਂ ਕੁੱਝ ਨਾ ਕੁਝ ਲੈ ਕੇ ਹੀ ਆਉਂਦੇ ਹਨ। ਡੇਰਾ ਆਬਾਦ ਰਹਿੰਦਾ ਹੈ।

ਮੇਰੇ ਗੀਤਾ ਦੇ ਬਾਰੇ ਅਚਾਨਕ ਦਿਲਚਸਪੀ ਤੇ ਉਸ ਦੀ ਵਿਆਖਿਆ ਨੇ ਭਗਤ-ਭਗਤਣੀਆਂ ਤੇ ਜਾਦੂਈ ਅਸਰ ਕੀਤਾ। ਪਾਠ ਤੋਂ ਬਾਅਦ ਘੰਟੇ ਬੱਧੀ ਮੈਥੋਂ ਸਵਾਲ ਪੁੱਛੇ ਜਾਂਦੇ। ਦੋ ਮਹੀਨਿਆਂ ਵਿਚ 3000 ਡਾਲਰ ਅਤੇ ਕਿਸੇ ਦੇ ਨਾਲ ਤਸਵੀਰ ਖਿਵਾਉਣ ਦੇ ਅਲੱਗ। ਆਖਰ ਉਹੀ ਗੱਲ ਹੋਈ ਜਿਸ ਦੀ ਕਿ ਮੈਨੂੰ ਉਮੀਦ ਸੀ। ਇਸ ਗੀਤਾ ਨੂੰ ਜਿਸਨੂੰ ਭਾਰਤ ਦੀ ਜਨਤਾ ਹਜ਼ਾਰਾਂ ਸਾਲਾਂ ਤੋਂ ਦਿਲੋਂ ਮੰਨਦੀ ਆ ਰਹੀ ਹੈ, ਬਾਰੇ ਮੈਂ ਕਹਿ ਬੈਠਾ ਕਿ ਇਹ ਕਿਸੇ ਬੰਦੇ ਦੀ ਲਿਖੀ ਹੋਈ ਕਿਤਾਬ ਹੈ ਜਾਂ Fantacy Story ਹੈ, ਮਨੌਤ ਹੈ ਜੋ ਕਿ ਕਿਸੇ ਦਲੀਲ ਨਾਲ ਵੀ ਨਹੀਂ ਮੰਨੀ ਜਾ ਸਕਦੀ। ਮੈਂ ਸਿਰਫ ਆਪਣੇ ਵਕਾਰ ਵਿਚ ਵਾਧਾ ਕਰਨ ਲਈ ਇਹ ਕੁਝ ਕਰਦਾ ਰਿਹਾ ਹਾਂ, ਆਓ ਤੁਸੀਂ ਵੀ ਮੇਰੇ ਨਾਲ ਇਹ ਜਾਣਕਾਰੀ ਵੰਡ ਸਕਦੇ ਹੋ। ਕ੍ਰਿਸ਼ਨ ਭਗਵਾਨ ਨੇ ਕੌਰਵਾਂ ਪਾਂਡਵਾਂ ਨੂੰ ਲੜਾਈ ਲਈ ਮਜ਼ਬੂਰ ਕੀਤਾ, ਇਸ ਦਲੀਲ ਮੁਤਾਬਿਕ ਉਸਨੂੰ ਕਿਵੇਂ ਭਗਵਾਨ ਮੰਨ ਲਿਆ ਜਾਵੇ? ਇਸ ਕਥਾ ਵਿਚ ਕਿੰਨੇ ਬੇਗੁਨਾਹ ਲੋਕਾਂ ਦਾ ਕਤਲ ਕੀਤਾ ਗਿਆ ਹੈ, ਦਿਖਾਓ ਮੈਨੂੰ ਜੇਕਰ ਇਕ ਦੀ ਜਾਨ ਬਚਾਈ ਗਈ ਹੋਵੇ? ਹਾਂ ਇੱਕ ਗੱਲ ਇਸ ਵਿਚੋਂ ਤੁਹਾਡੇ 'ਤੇ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ ਕਿ ' ਸਾਧਾਰਣ ਲੋਕ ਖੁੰਡੇ ਅਤੇ ਸਹਿਣਸ਼ੀਲ ਹੁੰਦੇ ਹਨ ਅਤੇ ਹਮੇਸ਼ਾਂ ਅਗਿਆਨਤਾ ਦੇ ਸਮੁੰਦਰ ਵਿੱਚ ਡੁੱਬੇ ਰਹਿੰਦੇ ਹਨ।'

ਮੇਰਾ ਇਹ ਉਪਰੋਕਤ ਸਾਰ ਮੈਂ ਆਖਰੀ ਦਿਨ ਲਈ ਸਪੈਨਿਸ਼ ਅਨੁਵਾਦਕ ਭਗਤਣੀ ਨਾਲ ਸਪੇਨੀ ਭਾਸ਼ਾ ਵਿਚ ਤਿਆਰ ਕਰਵਾਇਆ ਸੀ ਤੇ ਆਪ ਪੜ੍ਹਿਆ ਸੀ। ਕਿਉਂਕਿ ਢਾਈ-ਤਿੰਨ ਮਹੀਨਿਆਂ ਵਿਚ ਮੈਨੂੰ ਡੰਗ ਟਪਾਊ ਸਪੈਨਿਸ਼ ਆਉਣ ਲੱਗ ਪਈ ਸੀ।

ਮੈਂ ਆਉਣ ਵਾਲੀ ਮੁਸੀਬਤ ਲਈ ਵੀ ਤਿਆਰ ਸੀ ਕਿਉਂਕਿ ਮੇਰੇ ਵਿਚਾਰ ਦੂਜੀ ਮਹਾਂਭਾਰਤ ਲਈ ਕਾਫੀ ਸਨ। ਪਰ ਬਿਲਕੁਲ ਉਲਟਾ ਅਸਰ ਹੋਇਆ। ਡੇਰੇ ਦੇ ਚੌਧਰੀ ਸੁੰਨ ਜਿਹੇ ਹੋ ਗਏ ਤੇ ਸੰਗਤ ਵਿਚ ਖੁਸਰ ਫੁਸਰ ਹੋਣ ਲੱਗ ਪਈ। ਇਕ ਧੱਕੇ ਤੋਂ ਕੋਈ ਸੰਭਲ ਨਾ ਸਕੇ ਤੇ ਦੂਜਾ ਧੱਕਾ ਹੋਰ, ਇਹ ਇਕ ਸਿੱਧਾ ਜਿਹਾ ਜੰਤਰ ਹੈ ਕਿਸੇ ਨੂੰ ਵੀ ਡਾਂਵਾਂਡੋਲ ਕਰਨ ਦਾ। ਉਨ੍ਹਾਂ ਨੂੰ ਚੁੱਪ ਵੇਖ ਕੇ ਮੇਰਾ ਹੌਂਸਲਾ ਵਧਿਆ ਤੇ ਬਲਦੇਵ ਨੇ ਆਪਣਾ ਰਹਿੰਦਾ ਵਿਰਾਟ ਰੂਪ ਵਿਖਾਇਆ। ਮੈਂ ਸਹੀ ਹਿਟਲਰੀ ਅੰਦਾਜ਼ ਵਿਚ ਵਿਆਖਿਆ ਕੀਤੀ ਕਿ ਹਰ ਸ਼ੈਅ ਵਕਤ ਨਾਲ ਬਦਲਦੀ ਹੈ ਤੇ ਬਦਲਣੀ ਚਾਹੀਦੀ ਹੈ, ਪੁਰਾਣੀਆਂ ਕਦਰਾਂ-ਕੀਮਤਾਂ ਵਕਤ ਦੇ ਅਨੁਸਾਰ ਅੱਗੇ ਚੱਲ ਕੇ ਮੱਧਮ ਪੈਂਦੀਆਂ ਹਨ। ਜੇਕਰ ਕੋਈ ਧਾਰਮਿਕ ਨਿਯਮ ਅਨੁਸਾਰ ਜਾਂ ਪੁਸਤਕਾਂ ਵਿਚੋਂ ਕੁੱਝ ਲੈ ਕੇ ਭਵਿੱਖ ਦੀ ਸੋਚ ਜਾਂ ਬੁਨਿਆਦ ਰਖਦਾ ਹੈ ਤਾਂ ਉਹ ਇਮਾਰਤ ਰੂਪੀ ਭਵਿੱਖ ਕਦੇ ਵੀ ਬੁਲੰਦ ਜਾਂ ਸਫਲ ਨਹੀਂ ਹੋ ਸਕਦਾ। ਤੁਹਾਡਾ ਭਵਿੱਖ ਭਾਈਚਾਰਾ ਇਕ ਸਵਸਥ ਰਾਜਨੀਤਕ ਢਾਂਚੇ ਤੇ ਨਿਰਭਰ ਕਰਦਾ ਹੈ ਜਿਸ ਨੂੰ ਤੁਸੀਂ ਨੌਜਵਾਨ ਪੀੜੀ ਹੀ ਬਣਾ ਸਕਦੇ ਹੋ। ਧਰਮ, ਸਚਾਈ ਤੇ ਪਰਦਾ ਪਾਉਂਦਾ ਹੈ ਤੇ ਅਖੌਤੀ ਰੱਬ ਦਾ ਡਰ ਪੈਦਾ ਕਰਕੇ ਤੁਹਾਨੂੰ ਜਿਹਨੀ ਤੌਰ 'ਤੇ ਕਮਜ਼ੋਰ ਕਰਦਾ ਹੈ। ਕੀ ਹੁਣ ਤੱਕ ਰੱਬ ਲੱਭਿਆ ਹੈ? ਫਿਰ ਕਿਉਂ ਹੁਣ ਤਕ ਵਕਤ ਦੀ ਬਰਬਾਦੀ ? ਸਚਾਈ ਦੀ ਪ੍ਰੀਭਾਸ਼ਾ ਤੁਹਾਨੂੰ ਮੈਂ ਦਸਦਾ ਹਾਂ, ਜੋ ਦੇਖੋ, ਸੁਣੋ ਉਸ ਤੇ ਯਕੀਨ ਨਾ ਕਰੋ, ਆਪਣੀ ਅਕਲ ਦਾ ਇਸਤੇਮਾਲ ਕਰੋ ਤੇ ਸਚਾਈ ਤੱਕ ਪਹੁੰਚਣ ਦੀ ਕੋਸ਼ਿਸ਼ ਕਰੋ।

ਇਸਤੋਂ ਬਾਅਦ ਮੈਂ ਆਪਣਾ ਸਮਾਨ ਬੰਨਣ ਲਈ ਆਪਣੇ ਕਮਰੇ ਨੂੰ ਚਲਾ ਗਿਆ। ਕੁਝ ਦੇਰ ਬਾਅਦ ਸਵਾਮੀ ਚਾਰ ਭਗਤਾਂ ਨਾਲ ਮੇਰੇ ਕਮਰੇ ਵਿਚ ਆਇਆ ਤੇ ਮੈਨੂੰ ਸਭ ਕੁੱਝ ਭੁੱਲ ਕੇ ਸਹਿਯੋਗ ਕਰਨ ਲਈ ਕਿਹਾ ਤੇ ਨਾਲੇ ਵੱਧ ਭੇਟਾ ਦੀ ਪੇਸ਼ਕਸ਼ ਕੀਤੀ। ਪਰ ਮੈਨੂੰ ਇਨ੍ਹਾਂ ਦੇ ਚਾਰ ਸ਼ਰਧਾਲੂ ਤੋੜਣ ਵਿੱਚ ਵੱਧ ਖੁਸ਼ੀ ਹੋਣੀ ਸੀ ਸੋ ਮੈਂ ਇਨਕਾਰ ਕਰ ਦਿੱਤਾ।

ਬਾਹਰ ਦ੍ਰਿਸ਼ ਇਸਤੋਂ ਵੀ ਦਿਲਚਸਪ ਸੀ, ਕਾਫੀ ਸਾਰੇ ਨੰਦ ਲਾਲ ਅਤੇ ਗੋਪੀਆਂ (ਭਾਵ ਇਸ ਡੇਰੇ ਦੇ ਨੌਜਵਾਨ ਚੇਲੇ) ਖੜ੍ਹੇ ਮੇਰੇ ਵੱਲ ਵੇਖ ਰਹੇ ਸਨ। ਮੈਨੂੰ ਲੱਗਿਆ ਸਵਾਮੀ ਦੇ ਸਿਖਾਏ ਮੈਨੂੰ ਰਹਿ ਜਾਣ ਲਈ ਕਹਿਣਗੇ। ਪਰ ਉਹ ਸਾਰੇ ਨਵੇਂ ਨਵੇਂ ਬਾਗੀ ਹੋਏ ਸਨ ਅਤੇ ਆਪਣੇ ਜੀਵਨ ਵਿੱਚ ਆਉਣ ਵਾਲੀ ਕਿਸੇ ਵੀ ਮਹਾਂਭਾਰਤ ਰੂਪੀ ਮੁਸੀਬਤ ਲਈ ਕਮਰਬੱਧ ਸਨ।

### *ਬਠਿੰਡਾ ਵਿਖੇ ਤਰਕਸ਼ੀਲ ਸੁਸਾਇਟੀ ਵੱਲੋਂ ਕੱਢੀ ਝਾਕੀ ਨੂੰ ਪਹਿਲਾ ਸਥਾਨ*

*ਇਕਾਈ ਬਠਿੰਡਾ ਅਤੇ ਭੁਚੋ ਮੰਡੀ ਵੱਲੋਂ 15 ਅਗਸਤ 2003 ਨੂੰ ਸਪੋਰਟਸ ਸਟੇਡੀਅਮ ਬਠਿੰਡਾ ਵਿਖੇ ਮਨਾਏ ਜਾ ਰਹੇ ਆਜਾਦੀ ਦਿਵਸ ਦੇ ਸਮਾਰੋਹ ਦੌਰਾਨ ਇੱਕ ਤਰਕਸ਼ੀਲ ਝਾਕੀ ਪੇਸ਼ ਕੀਤੀ ਗਈ। ਝਾਕੀ ਦੇ ਸੀਨ ਵਿੱਚ ਟਰੈਕਟਰ ਉਪਰ ਪਾਖੰਡੀ ਸਾਧ ਮਾਨਸਿਕ ਰੋਗੀ ਵਿਚੋਂ ਭੂਤ ਕੱਢਣ ਦਾ ਪਾਖੰਡ ਕਰਦਾ ਹੋਇਆ ਅਤੇ ਟਰੈਕਟਰ ਦੇ ਪਿੱਛੇ ਪਿੱਛੇ ਇੱਕ ਸਾਧ, ਜੋਤਸ਼ੀ ਅਤੇ ਚੇਲਾ ਪਾਖੰਡ ਤੋਂ ਤੋਬਾ ਕਰਦੇ ਹੋਏ ਲੰਘੇ। ਖਚਾਖਚ ਭਰੇ ਸਟੇਡੀਅਮ ਵਿੱਚ ਲੋਕਾਂ ਨੇ ਇਸ ਝਾਕੀ ਦੀ ਬੇਹੱਦ ਪ੍ਰਸੰਸਾ ਕੀਤੀ। ਇਹ ਝਾਕੀ ਉਥੇ ਪ੍ਰਦਰਸ਼ਿਤ ਹੋਈਆਂ ਲੱਗਭਗ 28 ਝਾਕੀਆਂ ਵਿਚੋਂ ਪਹਿਲੇ ਸਥਾਨ ਤੇ ਰਹੀ ਅਤੇ ਇਸਨੂੰ ਪ੍ਰਸਾਸ਼ਨ ਵੱਲੋਂ ਸਰਵ ਉਤਮ ਝਾਕੀ ਦੀ ਟ੍ਰਾਫੀ ਪ੍ਰਦਾਨ ਕੀਤੀ ਗਈ।*

*ਬਲਦੇਵ ਸਿੰਘ*

■ ਯੂਰਪ ਇਸ ਸਦੀ ਦੀ ਸਭ ਤੋਂ ਭਿਆਨਕ ਗਰਮੀ ਦੀ ਲਹਿਰ ਦਾ ਮੁਕਾਬਲਾ ਕਰ ਰਿਹਾ ਹੈ। ਭਾਵੇਂ ਧੁੱਪ ਇਸ਼ਨਾਨ ਕਰਨ ਵਾਲਿਆਂ ਲਈ ਇਹ ਵਰਦਾਨ ਲਗਦਾ ਹੈ ਪਰ ਬਹੁਤ ਵੱਡੀ ਤਾਦਾਦ ਵਿੱਚ ਫਸਲਾਂ ਦਾ ਫੇਲ੍ਹ ਹੋਣਾ, ਜੰਗਲਾਂ ਵਿੱਚ ਅੱਗ ਦਾ ਕਹਿਰ ਕਿਸਾਨਾਂ ਤੇ ਸਰਕਾਰਾਂ ਲਈ ਸਿਰਦਰਦੀ ਬਣਿਆ ਹੋਇਆ ਹੈ। ਬਹੁਤ ਥਾਵਾਂ ਤੇ ਪਾਣੀ ਦਾ ਪੱਧਰ ਇੰਨਾ ਥੱਲੇ ਚਲਾ ਗਿਆ ਹੈ ਕਿ ਬਿਜਲੀ ਕੰਪਨੀਆਂ ਬੰਦ ਹੋ ਗਈਆਂ ਹਨ ਅਤੇ ਆਵਾਜਾਈ ਠੱਪ ਹੋ ਗਈ ਹੈ। ਮਹਾਂਦੀਪ ਦੇ ਕਈ ਹਿੱਸਿਆਂ ਵਿੱਚ 80 ਪ੍ਰਤੀਸ਼ਤ ਫਸਲ ਫੇਲ੍ਹ ਹੋ ਗਈ ਹੈ। ਯੂਰਪੀ ਯੂਨੀਅਨ ਦੇ ਖੇਤੀ ਮੰਤਰੀਆਂ ਦੀ ਮੀਟਿੰਗ ਜਿਹੜੀ ਬਰੱਸਲਜ਼ ਵਿੱਚ ਹੋਈ ਨੇ ਮਤਾ ਪੇਸ਼ ਕੀਤਾ ਕਿ ਸਰਕਾਰਾਂ ਕਿਸਾਨਾਂ ਨੂੰ ਅਜਿਹੇ ਔਖੇ ਸਮੇਂ ਖੁੱਲ੍ਹ ਕੇ ਸਹਾਇਤਾ ਕਰਨ ਅਤੇ ਅਜੀਬ ਗੱਲ ਹੈ ਕਿ ਚਰਚਾਂ ਵਿੱਚ ਬੰਦਗੀ ਹੋ ਰਹੀ ਹੈ ਤੇ ਚਰਚ 24 ਘੰਟੇ ਖੁੱਲ੍ਹੇ ਰੱਖੇ ਜਾ ਰਹੇ ਹਨ।




■ ਅਮਰੀਕਾ ਦੀ ਇੱਕ ਖੋਜ ਸੰਸਥਾ 'ਵਰਲਡ ਵਾਚ ਇੰਸਟੀਚਿਊਟ' ਦੀ ਇੱਕ ਰਿਪੋਰਟ ਮੁਤਾਬਿਕ ਬਹੁਤ ਸਾਰੀਆਂ ਪੰਛੀ ਨਸਲਾਂ ਲੋਪ ਹੋ ਰਹੀਆਂ ਹਨ। ਦੁਨੀਆਂ ਵਿੱਚ ਹੁਣ ਤੱਕ ਗਿਆਤ 9800 ਪੰਛੀ ਨਸਲਾਂ ਵਿੱਚੋਂ 12 ਪ੍ਰਤੀਸ਼ਤ ਨਸਲਾਂ ਆਦਮੀ ਦੀ ਆਬਾਦੀ ਵਧਣ ਕਰਕੇ ਲੁਪਤ ਹੋਣ ਕਿਨਾਰੇ ਹਨ। ਇਸ ਨਾਲ ਕੁਦਰਤੀ ਸੰਤੁਲਨ ਵਿਗੜਨ ਦਾ ਖਤਰਾ ਹੈ।

ਪੰਛੀ ਅਲੋਪ ਹੋਣ ਦਾ ਦੂਜਾ ਵੱਡਾ ਕਾਰਣ ਇਹਨਾਂ ਦੇ ਵਸੇਬੇ ਵਾਲੀਆਂ ਥਾਵਾਂ ਦਾ ਖਤਮ ਹੋਣਾ ਹੈ। ਪਾਣੀ ਵਾਲੇ ਇਲਾਕੇ ਰੱਖਾਂ, ਦਲਦਲਾਂ ਤੇ ਘਾਹ ਦੇ ਮੈਦਾਨ ਖਤਮ ਹੋਣ ਨਾਲ ਪ੍ਰਵਾਸੀ ਪੰਛੀ ਵੱਡੀ ਤਾਦਾਦ ਵਿੱਚ ਲੁਪਤ ਹੋ ਰਹੇ ਹਨ। ਇਸ ਤਰ੍ਹਾਂ ਮਨੁੱਖੀ ਤਰੱਕੀ ਵੀ ਪੰਛੀਆਂ ਲਈ ਮਹਿੰਗੀ ਪੈ ਰਹੀ ਹੈ। ਯੂ ਐਸ ਏ ਵਿੱਚ ਇਕੱਲੇ ਸੰਚਾਰ ਟਾਵਰ ਹਰ ਸਾਲ 4 ਕਰੋੜ ਪੰਛੀਆਂ ਦੀ ਮੌਤ ਦਾ ਕਾਰਨ ਬਣਦੇ ਹਨ। ਇਸੇ ਤਰ੍ਹਾਂ ਪੰਛੀਆਂ ਨੂੰ ਖਾਣ ਵਾਲੀਆਂ ਪ੍ਰਵਾਸੀ ਜੰਤੂ ਨਸਲਾਂ ਜਿਵੇਂ ਸੱਪ, ਬਿੱਲੀਆਂ ਆਦਿ ਦੇ ਇੱਧਰ ਉੱਧਰ ਜ਼ਿਆਦਾ ਫੈਲਣ ਨਾਲ ਲਗਭਗ 25 ਪ੍ਰਤੀਸ਼ਤ ਖਤਰਾ ਯੁਕਤ ਨਸਲਾਂ ਨੂੰ ਖਤਰਾ ਹੋਰ ਵਧ ਗਿਆ ਹੈ। ਲਗਭਗ 1 ਅਰਬ ਪੰਛੀ ਇਕੱਲੇ ਅਮਰੀਕਾ ਵਿੱਚ ਹਰ ਸਾਲ ਇਹਨਾਂ ਦਾ ਸ਼ਿਕਾਰ ਹੋ ਜਾਂਦੇ ਹਨ।

■ ਅਫਰੀਕਾ ਵਿੱਚ ਹਰ ਮਿੰਟ ਦੋ ਬੱਚੇ ਮਲੇਰੀਏ ਨਾਲ ਮੌਤ ਦਾ ਸ਼ਿਕਾਰ ਹੋ ਜਾਂਦੇ ਹਨ।

■ ਮੰਗਲ ਗ੍ਰਹਿ ਅੱਜ ਕੱਲ੍ਹ ਪ੍ਰਿਥਵੀ ਦੇ ਬਹੁਤ ਨਜ਼ਦੀਕ ਤੋਂ ਲੰਘ ਰਿਹਾ ਹੈ। 27 ਅਗਸਤ ਦੀ ਰਾਤ ਮੰਗਲ ਧਰਤੀ ਦੇ ਸਭ ਤੋਂ ਨੇੜੇ ਸੀ। ਅਜਿਹਾ 72 ਹਜ਼ਾਰ ਸਾਲ ਬਾਅਦ ਵਾਪਰਦਾ ਹੈ। ਮੰਗਲ ਗ੍ਰਹਿ ਨੂੰ ਅੱਜ ਕੱਲ੍ਹ ਪੂਰਬੀ ਦਿਸ਼ਾ ਵਿੱਚ ਚੜ੍ਹਦਾ ਅਤੇ ਪੂਰਬੀ ਦੱਖਣ ਦਿਸ਼ਾ ਵਿੱਚ ਜਾਂਦਾ ਬਹੁਤ ਹੀ ਵਧੀਆ ਤਰੀਕੇ ਨਾਲ ਦੇਖਿਆ ਜਾ ਸਕਦਾ ਹੈ। ਲਾਲ ਰੰਗ ਦਾ ਇਹ ਗ੍ਰਹਿ ਅੱਜ ਕੱਲ੍ਹ ਆਕਾਸ਼ ਵਿੱਚ ਨਿਵੇਕਲਾ ਅਤੇ ਬਹੁਤ ਵੱਡਾ ਨਜ਼ਰ ਆਉਂਦਾ ਹੈ।

■ ਕਰਨਾਟਕ ਸਰਕਾਰ ਨੇ ਸੂਬੇ ਦੇ ਸੋਕਾ ਪੀੜਤ ਖੇਤਰਾਂ ਵਿੱਚ ਜਲ ਸੰਕਟ ਦੀ ਸਮੱਸਿਆ ਤੋਂ ਛੁਟਕਾਰਾ ਹਾਸਲ ਕਰਨ ਲਈ ਇਨ੍ਹਾਂ ਖੇਤਰਾਂ ਵਿੱਚ ਬਨਾਉਟੀ ਵਰਖਾ ਕਰਨ ਦੇ 'ਵਰੁਣ ਪ੍ਰਾਜੈਕਟ' ਤੇ ਕੰਮ ਸ਼ੁਰੂ ਕਰ ਦਿੱਤਾ ਹੈ। 5.65 ਕਰੋੜ ਦੀ ਲਾਗਤ ਨਾਲ ਸ਼ੁਰੂ ਕੀਤਾ ਗਿਆ ਇਹ ਪ੍ਰਾਜੈਕਟ 3 ਮਹੀਨੇ ਤੱਕ ਚੱਲੇਗਾ। ਅਮਰੀਕੀ ਕੰਪਨੀ 'ਵੈਦਰ ਮੋਡੀਫਿਕੇਸ਼ਨ ਇਨਕਾਰਪੋਰੇਸ਼ਨ' ਇਸ ਪ੍ਰਾਜੈਕਟ ਦਾ ਸੰਚਾਲਨ ਕਰ ਰਹੀ ਹੈ।

ਪ੍ਰਾਜੈਕਟ ਦੇ ਮੁਢਲੇ ਪੜਾਅ ਦੇ ਤਹਿਤ ਸੂਬੇ ਦੇ ਸੋਕਾ ਪੀੜਤ ਰਾਜਨਾਕੁੰਟੇ ਵਿੱਚ ਜ਼ਮੀਨ ਤੋਂ 4 ਹਜ਼ਾਰ ਫੁੱਟ ਉੱਪਰ ਹਵਾ ਵਿੱਚ ਇੱਕ ਜਹਾਜ਼ ਰਾਹੀਂ ਸਿਲਵਰ ਆਇਓਡਾਈਡ ਦਾ ਛਿੜਕਾਅ ਕੀਤਾ ਜਾ ਰਿਹਾ ਹੈ, ਜੋ ਹਵਾ ਦੇ ਨਾਲ ਰਸਾਇਣਕ ਪ੍ਰਕਿਰਿਆ ਤੋਂ ਬਾਅਦ ਨਮੀ ਵਾਲੇ ਬਨਾਉਟੀ ਬੱਦਲਾਂ ਵਿੱਚ ਬਦਲ ਜਾਵੇਗਾ। ਅਮਰੀਕੀ ਕੰਪਨੀ ਦੇ ਉਪ ਪ੍ਰਧਾਨ ਜੇਮਜ਼ ਸੀ. ਸਵੀਨੀ ਨੇ ਕਿਹਾ ਕਿ ਉਨ੍ਹਾਂ ਦੀ ਕੰਪਨੀ ਵੈਦਰ ਇਨਕਾਰਪੋਰੇਸ਼ਨ ਬਨਾਉਟੀ ਬੱਦਲ ਬਣਾਉਣ ਦੇ ਖੇਤਰ ਵਿੱਚ ਦੁਨੀਆਂ ਦੀ ਪ੍ਰਮੁੱਖ ਕੰਪਨੀ ਹੈ ਤੇ ਹੁਣ ਤੱਕ 15 ਦੇਸ਼ਾਂ ਵਿੱਚ ਅਜਿਹੇ ਪ੍ਰਾਜੈਕਟਾਂ ਦਾ ਸੰਚਾਲਨ ਕਰ ਚੁੱਕੀ ਹੈ। ਉਨ੍ਹਾਂ ਕਿਹਾ ਕਿ ਬਨਾਉਟੀ ਬੱਦਲ ਬਣਾਉਣ ਦਾ ਇਹ ਪ੍ਰਯੋਗ 30 ਫੀਸਦੀ ਮਾਮਲਿਆਂ ਵਿੱਚ ਸਫ਼ਲ ਰਿਹਾ ਹੈ।

*ਪ੍ਰੋ. ਸੁਭਪ੍ਰੇਮ*

## ਦੋਹੇ

ਤੱਲ੍ਹਣ, ਗੋਧਰ, ਦਿੱਲੀਏ, ਜਦ ਚੱਲੀ ਕਿਰਪਾਨ
ਖੜ੍ਹੇ ਖਲੋਤੇ ਰਹਿ ਗਏ, ਪੱਥਰ ਦੇ ਭਗਵਾਨ।

ਸੜਦਾ ਤਨ ਕਸ਼ਮੀਰ ਦਾ, ਤੇ ਧੁਖਦਾ ਗੁਜਰਾਤ
ਇੰਜ ਸਿਆਸਤ ਪਾ ਗਈ, ਸਿਖ਼ਰ ਦੁਪਹਿਰੇ ਰਾਤ।

ਦੁੱਧ-ਖੀਰ ਪਹੁੰਚਾਉਣ ਦਾ, ਡੇਰੇ ਬਣੇ ਸਬੱਬ
ਬਾਲ ਅੰਞਾਣੇ ਵਿਲਕਦੇ, ਰਾਜ਼ੀ ਕਿਹੜਾ ਰੱਬ ?

ਝੰਡੀ ਵਾਲੀ ਕਾਰ 'ਤੇ, ਨਿੱਸਲ ਹੋਏ ਅੰਗ
ਵੋਟਾਂ ਜਾਪਣ ਆਦਮੀ, ਕੁਰਸੀ ਦੇ ਸਭ ਰੰਗ।

ਧਰਮ-ਸਿਆਸਤ ਦਾ ਜਦੋਂ, ਹੁੰਦਾ ਹੈ 'ਸ਼ੁਭ ਮੇਲ'
ਕਿਧਰੇ ਛੱਤਾਂ ਬਲਦੀਆਂ, ਕਿਧਰੇ ਸੜਦੀ ਰੇਲ।

ਪੜ੍ਹ ਪੜ੍ਹ ਉਮਰਾਂ ਗਾਲੀਆਂ, ਵਰਕੇ ਪੜ੍ਹੇ ਬੇਅੰਤ
'ਜਾਂ ਤਾਂ ਕਰੀਏ ਤਸਕਰੀ, ਜਾਂ ਫਿਰ ਬਣੀਏ ਸੰਤ।'

*ਰਾਜਿੰਦਰਜੀਤ,*
*ਅਮਨ ਨਗਰ ਕੋਟਕਪੂਰਾ 01635-225962*





# ਨੌਂ ਬਰ ਨੌਂ ਹੋਏ ਰੋਗੀ ਦੀ ਜ਼ੁਬਾਨੀ

*ਰਾਮ ਸਵਰਨ*

*ਤਰਕਸ਼ੀਲਾਂ ਵੱਲੋਂ ਠੀਕ ਕੀਤੀ ਭਰਮ ਭੁਲੇਖਿਆਂ ਤੋਂ ਮੁਕਤ ਹੋਈ ਇੱਕ ਔਰਤ ਨਾਲ ਇਲਾਜ ਤੋਂ ਅੱਠ ਸਾਲ ਬਾਅਦ ਕੀਤੀ ਗੱਲਬਾਤ ਦੇ ਕੁਝ ਅੰਸ਼ ਇੱਕ ਕੇਸ ਰਿਪੋਰਟ ਵਜੋਂ ਪਾਠਕਾਂ ਦੀ ਦਿਲਚਸਪੀ ਲਈ ਛਾਪ ਰਹੇ ਹਾਂ - ਅਦਾਰਾ*

? ਪਹਿਲਾਂ ਤੁਹਾਨੂੰ 'ਕਸਰ' ਦੀ ਕੀ ਤਕਲੀਫ਼ ਸੀ?
- ਬਾਈ ਜੀ, ਮੈਨੂੰ ਪੀਰ ਦੀ 'ਕਸਰ' ਹੁੰਦੀ ਸੀ। ਜਦ ਜੀਅ ਕਰਦਾ ਸੀ ਖੇਡਣ (ਸਿਰ ਮਾਰਨ) ਲੱਗ ਜਾਂਦੀ ਸਾਂ। ਘਰ ਦੇ ਮੇਰਾ ਇਲਾਜ ਕਰਵਾ ਕੇ ਅੱਕ-ਥੱਕ ਗਏ ਸਨ ਤੇ ਹਾਰ ਕੇ ਅਸੀਂ ਸਾਰਿਆਂ ਨੇ ਇਹ ਮੰਨ ਲਿਆ ਸੀ ਕਿ ਹੁਣ ਪੀਰ ਤੋਂ ਖਹਿੜਾ ਛੁਡਾਉਣਾ ਮੁਸ਼ਕਲ ਹੈ। ਇਹ ਸੋਚ ਕਿ ਅਸੀਂ ਆਪਣੇ ਘਰ ਪੀਰ ਦੀ ਮੰਨਤਾ ਸ਼ੁਰੂ ਕਰ ਦਿੱਤੀ।
? ਇਹ ਕਸਰ ਤੁਹਾਨੂੰ ਵਿਆਹ ਤੋਂ ਪਹਿਲਾਂ ਵੀ ਹੁੰਦੀ ਸੀ?
- ਹਾਂ ਬਾਈ, ਮੇਰੇ ਵਿਆਹ ਤੋਂ ਇੱਕ ਸਾਲ ਪਹਿਲਾਂ ਹੀ ਮੈਨੂੰ ਤਕਲੀਫ਼ ਸ਼ੁਰੂ ਹੋਈ। ਸਿਰ ਭਾਰਾ ਰਹਿੰਦਾ ਸੀ। ਡਰਾਉਣੇ ਸੁਪਨੇ ਆਉਂਦੇ ਸਨ। ਕਿਸੇ ਵੀ ਕੰਮ ਨੂੰ ਦਿਲ ਨਹੀਂ ਸੀ ਕਰਦਾ। ਕਦੇ-ਕਦੇ ਬੇਹੋਸ਼ੀ ਦਾ ਦੌਰਾ ਵੀ ਪੈ ਜਾਂਦਾ ਸੀ।
? ਤੁਹਾਡੇ ਮਾਪਿਆਂ ਨੇ ਕੋਈ ਇਲਾਜ ਵਗੈਰਾ ਕਰਵਾਇਆ?
- ਪਿੰਡਾਂ ਵਿੱਚ ਇਲਾਜ ਦਾ ਤਾਂ ਤੁਹਾਨੂੰ ਪਤਾ ਈ ਐ, ਬਿਮਾਰੀ ਭਾਵੇਂ ਕੋਈ ਵੀ ਹੋਵੇ ਲੋਕੀਂ ਟੂਣੇ-ਟਾਮਣ ਵਾਲੇ ਪਾਸੇ ਫੱਟ ਤੁਰ ਪੈਂਦੇ ਐ। ਘਰਦਿਆਂ ਨੇ ਮੇਰਾ ਵੀ ਇਹੋ ਓਹੜ-ਪੋਹੜ ਹੀ ਕੀਤਾ। ਸਾਡੇ ਪਿੰਡ ਇੱਕ ਮਾਈ ਧਾਗੇ-ਤਵੀਤਾਂ ਦਾ ਕੰਮ ਕਰਦੀ ਸੀ। ਉਹ ਕਹਿੰਦੀ ਇਹ 'ਅਚਾ' ਮੇਰੀ ਸਮਝ ਤੋਂ ਤਾਂ ਬਾਹਰ ਹੈ ਪਰ ਮੈਂ ਵੱਡੇ ਬਾਬਿਆਂ ਤੋਂ ਤੁਹਾਡਾ ਇਲਾਜ ਕਰਵਾ ਦੇਵਾਂਗੀ। ਬੱਸ ਉਸ ਦਿਨ ਤੋਂ ਚੇਲਿਆਂ ਦੇ ਐਸੇ ਚੱਕਰ 'ਚ ਫਸੇ ਮੁੜਕੇ 20 ਸਾਲ ਨਹੀਂ ਨਿਕਲਿਆ ਗਿਆ।
? ਤੁਹਾਡੇ ਵਿਆਹ ਤੋਂ ਬਾਅਦ ਵੀ 'ਕਸਰ' ਹੁੰਦੀ ਰਹੀ?
- ਵਿਆਹ ਤੋਂ ਬਾਅਦ ਤਾਂ ਸਗੋਂ ਅਚਾ ਹੋਰ ਵੀ ਵਧ ਗਈ। ਮੇਰੀ ਸੱਸ ਮਾਂ ਵਹਿਮਾਂ-ਭਰਮਾਂ ਨੂੰ ਬਾਹਲਾ ਮੰਨਦੀ ਸੀ। ਸਾਡੇ ਘਰ ਵਿੱਚ ਹੀ ਉਸਨੇ ਪੀਰ ਦੀ ਜਗ੍ਹਾ ਬਣਾਈ ਹੋਈ ਸੀ। ਜਦ ਮੈਨੂੰ ਏਥੇ ਆ ਕੇ ਪਹਿਲੇ ਦਿਨ ਦੌਰਾ ਪਿਆ ਤਾਂ ਮਾਤਾ ਜੀ ਮੈਨੂੰ ਮੋਗੇ ਨੇੜਲੇ ਪਿੰਡ 'ਚ ਰਹਿੰਦੇ ਇੱਕ ਚੇਲੇ ਕੋਲ ਲੈ ਗਏ। ਉਹ ਕਹਿੰਦਾ, ''ਮਾਤਾ ਤੂੰ ਤਾਂ ਭਾਗਾਂਵਾਲੀ ਐਂ, ਤੇਰੀ ਨੂੰਹ ਨੂੰ ਤਾਂ ਪੀਰ ਦਾ ਧੱਫ਼ਾ ਵੱਜਿਆ।'' ਮਾਤਾ ਇਹ ਸੁਣ ਕੇ ਬਹੁਤ ਖੁਸ਼ ਹੋਈ ਤੇ ਉਸ ਚੇਲੇ ਦੇ ਕਹਿਣ ਤੇ ਮੈਨੂੰ ਇੱਕ ਦੋ ਵਾਰ ਪਹਾੜਾਂ ਤੇ ਵੀ ਲੈ ਕੇ ਗਈ।
? ਇਸ ਓਹੜ-ਪੋਹੜ ਤੋਂ ਬਾਅਦ ਤੁਹਾਨੂੰ ਕੋਈ ਫਰਕ ਪਿਆ?
- ਫਰਕ ਕਾਹਦਾ ਪੈਣਾ ਸੀ ਬਾਈ ਜੀ, ਸਗੋਂ ਕੰਮ ਵਧਦਾ ਗਿਆ। ਮੈਨੂੰ ਤਾਂ ਕੁਸ਼ ਪਤਾ ਨਹੀਂ ਸੀ ਚਲਦਾ ਸਾਡੇ ਘਰ ਦੇ ਕਹਿੰਦੇ ਮੇਰੇ ਵਿੱਚ ਪੀਰ ਆਉਣ ਲੱਗ ਪਿਆ ਹੈ। ਮੈਂ ਸਾਰਾ ਸਾਰਾ ਦਿਨ ਖੇਡਣ ਲੱਗੀ। ਮੈਨੂੰ ਆਪਣੇ ਆਪ ਦੀ ਕੋਈ ਸੁਰਤ ਨਹੀਂ ਸੀ ਰਹਿੰਦੀ। ਮੇਰੇ ਬੱਚੇ ਰੁਲਦੇ ਰਹਿੰਦੇ। ਸਾਡਾ ਆਂਢ-ਗੁਆਂਢ ਵੀ ਪੁੱਛਣੋਂ ਹਟ ਗਿਆ। ਕੋਈ ਨਵੀਂ ਦੱਸ ਪੈਣ ਤੇ ਮੈਨੂੰ ਜਿੱਥੇ ਕਿਤੇ ਵੀ ਲੈ ਕੇ ਜਾਂਦੇ, ਅਗਲਾ ਹੱਥ ਖੜ੍ਹੇ ਕਰ ਦਿੰਦਾ ਕਿ ਪੀਰ ਨਾਲ ਮੱਥਾ ਲਾਉਣਾ ਉਹਦੇ ਵਸ ਦਾ ਰੋਗ ਨਹੀਂ। ਫਿਰ ਸਾਡੇ ਪਾਸ ਪੀਰ ਨੂੰ ਮੰਨਣ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ।
? ਪੀਰ ਤੋਂ ਬਚਣ ਲਈ ਤੁਸੀਂ ਕਿੰਨ੍ਹੇ ਕੁ ਚੇਲਿਆਂ-ਬਾਬਿਆਂ ਕੋਲ ਗਏ?
- ਅਨੇਕਾਂ ਕੋਲ ਹੀ ਗਏ। ਹਜ਼ਾਰਾਂ ਰੁਪਏ ਉਹਨਾਂ ਦੀਆਂ ਚੌਕੀਆਂ ਭਰਨ ਤੇ ਖਰਚ ਕੀਤੇ ਪਰ ਖੱਜਲ-ਖੁਆਰੀ ਤੋਂ ਬਿਨਾਂ ਕੁਸ਼ ਵੀ ਹੱਥ ਪੱਲੇ ਨਹੀਂ ਪਿਆ। ਸਾਡੇ ਨੇੜਲੇ ਇੱਕ ਪਿੰਡ ਦੇ ਕਹਿੰਦੇ ਕਹਾਉਂਦੇ ਚੇਲੇ ਕੋਲ ਅਸੀਂ ਸਾਲ ਭਰ ਜਾਂਦੇ ਰਹੇ। ਉਹ ਦਾਅਵਾ ਕਰਦਾ ਸੀ ਕਿ ਪੀਰ ਦੀ ਕਸਰ ਤੋਂ ਛੁਟਕਾਰਾ ਦਿਵਾ ਦੇਵੇਗਾ। ਅਸੀਂ ਉਸ ਦੀਆਂ ਲਗਾਤਾਰ 40 ਚੌਂਕੀਆਂ ਭਰੀਆਂ। ਇੱਕ ਚੌਂਕੀ ਤੇ ਜਦ ਮੈਨੂੰ ਖੇਡ ਆਈ ਤਾਂ ਮੈਂ ਗੱਦੀ ਤੇ ਬੈਠੇ ਉਸ ਚੇਲੇ ਨੂੰ ਗਲਵੇਂ ਤੋਂ ਫੜਕੇ ਉੱਪਰ ਚੁੱਕ ਲਿਆ। ਜਦ ਉਸਦਾ ਸਾਹ ਘੁੱਟਣ ਲੱਗਿਆ ਤਾਂ ਉਹ ਕੁਰਲਾਇਆ। ਪਰ ਉਸਨੂੰ ਛੁਡਾਵੇ ਕੌਣ? ਮੇਰੇ ਵਿੱਚ ਵੀ ਏਨਾ ਜ਼ੋਰ ਪਤਾ ਨਹੀਂ ਕਿੱਥੋਂ ਆ ਗਿਆ। ਫਿਰ ਸਾਡੇ ਘਰਦਿਆਂ ਨੇ ਉਸ ਨੂੰ ਮੇਰੇ ਹੱਥੋਂ ਛੁਡਾਇਆ। ਇਸ ਘਟਨਾ ਤੋਂ ਬਾਅਦ ਉਹ ਚੇਲਾ ਵੀ ਜੁਆਬ ਦੇ ਗਿਆ। ਮੈਨੂੰ ਤਾਂ ਉਸ ਸਮੇਂ ਕੁਸ਼ ਪਤਾ ਨਹੀਂ ਸੀ ਲੱਗਾ ਪਰ ਮੇਰੇ ਘਰਦੇ ਦੱਸਦੇ ਸਨ ਕਿ ਮੇਰੇ 'ਚ ਪੀਰ ਦੀ ਪੌਣ ਆ ਗਈ ਸੀ ਉਸ ਕਰਕੇ ਹੀ ਮੈਂ ਚੇਲਾ ਦਾ ਗਲਾ ਘੁੱਟਣ ਲੱਗੀ ਸੀ।
? ਪੌਣ ਆਉਣ ਵੇਲੇ ਤੁਹਾਨੂੰ ਕੀ ਮਹਿਸੂਸ ਹੁੰਦਾ ਸੀ?
- ਪਹਿਲਾਂ ਚੱਕਰ ਜਿਹਾ ਆਉਂਦਾ ਸੀ, ਸਿਰ ਭਾਰਾ ਹੋ ਜਾਂਦਾ ਸੀ। ਮੈਂ ਅੱਧ-ਬੇਹੋਸ਼ੀ ਦੀ ਹਾਲਤ ਵਿੱਚ ਸਿਰ ਮਾਰਨ ਲੱਗ ਜਾਂਦੀ ਸਾਂ। ਮੈਂ ਜੋ ਕੁਝ ਵੀ ਬੋਲਦੀ ਸਾਂ, ਮੈਨੂੰ ਕੁਝ ਪਤਾ ਨਹੀਂ ਸੀ ਚਲਦਾ। ਬਾਅਦ ਵਿੱਚ ਘਰ ਦੇ ਹੀ ਮੈਨੂੰ ਸਾਰੀ ਗੱਲ ਦੱਸਦੇ ਸਨ। ਕਈ ਵਾਰ ਮੈਂ ਘਰਦਿਆਂ ਨੂੰ ਵੀ ਮੰਦਾ ਚੰਗਾ ਬੋਲ ਦਿੰਦੀ ਸਾਂ।
? ਤੁਸੀਂ ਪੀਰ ਦੀ ਮੰਨਤਾ ਕਿਵੇਂ ਸ਼ੁਰੂ ਕੀਤੀ?
- ਸਭ ਪਾਸਿਆਂ ਤੋਂ ਜੁਆਬ ਮਿਲਣ ਤੇ ਅਸੀਂ ਆਪਣੇ ਘਰ ਪੀਰ ਦੀ ਗੱਦੀ-ਲਾ ਕੇ ਮੰਨਤਾ ਸ਼ੁਰੂ ਕਰ ਦਿੱਤੀ। ਹਰ ਵੀਰਵਾਰ ਨੂੰ ਚਿਰਾਗ ਜਗਾਉਣ ਲੱਗੇ। ਮੈਨੂੰ ਪੀਰ ਦੀ ਪੌਣ ਵੀਰਵਾਰ ਨੂੰ ਆਉਂਦੀ ਸੀ। ਹਰ ਮਹੀਨੇ ਬਾਅਦ ਗੱਦੀ ਤੇ ਸਾਡੇ ਘਰ ਆਂਢ ਗੁਆਂਢ ਦੀਆਂ ਬੁੜ੍ਹੀਆਂ ਵੀ ਆਉਣ ਲੱਗੀਆਂ। ਪੌਣ ਆਉਣ ਤੇ ਮੈਂ ਉਹਨਾਂ ਦੀ ਪੁੱਛ ਦਾ ਜੁਆਬ ਵੀ ਦੇ ਦਿੰਦੀ ਸਾਂ। ਮੇਰੇ ਮਾਪਿਆਂ ਨੇ ਇਸ ਕਾਰਵਾਈ ਨੂੰ ਬਹੁਤ ਬੁਰਾ ਮੰਨਿਆ। ਮੇਰੇ ਭਰਾ ਨੇ ਆਖਿਆ ਕਿ ਇਹ ਇੱਜਤਦਾਰ ਪਰਿਵਾਰਾਂ ਦਾ ਕੰਮ ਨਹੀਂ। ਪਰ ਮੈਂ ਕੀ ਕਰਦੀ ਮੇਰੀ ਸੱਸ ਮਾਂ ਨਹੀਂ ਸੀ ਮੰਨਦੀ।
? ਫਿਰ ਤੁਸੀਂ ਤਰਕਸ਼ੀਲਾਂ ਪਾਸ ਕਿਵੇਂ ਗਏ।
- ਅਸੀਂ ਤਾਂ ਕਾਹਦਾ ਜਾਣਾ ਸੀ ਬਾਈ, ਮੇਰਾ ਭਰਾ ਸਾਨੂੰ ਬਹੁਤ ਚਿਰ

ਦਾ ਕਹਿੰਦਾ ਸੀ। ਉਸਦਾ ਲੱਖੇਵਾਲੀ ਆਉਣ ਜਾਣ ਸੀ। ਜਦ ਮੇਰੀ ਸੱਸ ਮਾਂ ਦੀ ਮੌਤ ਹੋਈ ਤਾਂ ਸਾਲ ਬਾਅਦ ਉਸਨੇ ਸਾਨੂੰ ਮਜਬੂਰ ਕੀਤਾ ਕਿ ਆਪਾਂ ਗੱਦੀ ਲਾਉਣ ਦਾ ਕੰਮ ਨਹੀਂ ਕਰਨਾ। ਉਹ ਹੀ ਸਾਡੇ ਪਿੰਡ ਤਰਕਸ਼ੀਲਾਂ ਨੂੰ ਲੈ ਕੇ ਆਇਆ। ਉਹ ਮਿਥੇ ਦਿਨ ਤੇ ਸਵੇਰ ਸਾਰ ਹੀ ਸਾਡੇ ਪਿੰਡ ਪਹੁੰਚ ਗਿਆ। ਉਸਨੇ ਮੈਨੂੰ ਬਹੁਤ ਸਮਝਾਇਆ ਕਿ ਇਹ ਪੀਰ-ਪੂਰ ਕੁਸ਼ ਨਹੀਂ ਹੁੰਦੇ। ਸਭ ਮਨਾਂ ਦੇ ਭਰਮ ਹਨ। ਤਰਕਸ਼ੀਲ ਮੇਰੇ ਦੋਸਤ ਹਨ। ਉਨ੍ਹਾਂ ਬਹੁਤ ਲੋਕਾਂ ਨੂੰ ਠੀਕ ਕੀਤਾ ਹੈ। ਅੱਜ ਤੈਨੂੰ ਵੀ ਪੀਰ ਤੋਂ ਛੁਟਕਾਰਾ ਦਿਵਾ ਦੇਣਗੇ। ਪਰ ਮੈਂ ਕਿਵੇਂ ਮੰਨਦੀ, ਮੈਂ ਤਾਂ ਵੀਹ ਸਾਲਾਂ ਤੋਂ ਪੀਰ ਦੀ ਪੌਣ ਦਾ ਦੁੱਖ ਭੋਗ ਰਹੀ ਸਾਂ। ਫਿਰ ਵੀ ਮੈਂ ਉਸਦੀਆਂ ਗੱਲਾਂ ਸੁਣਕੇ ਹਾਂ-ਹੂੰ ਕਰਦੀ ਰਹੀ।

? ਤਰਕਸ਼ੀਲਾਂ ਨੇ ਤੁਹਾਨੂੰ ਠੀਕ ਕਿਵੇਂ ਕੀਤਾ?

- ਸੱਚੀ ਗੱਲ ਐ ਬਾਈ, ਮੈਂ ਤਾਂ ਆਵਦੇ ਭਰਾ ਦੇ ਕਹਿਣ ਤੇ ਹੀ ਮੰਨੀ ਸੀ। ਜਦ ਤਰਕਸ਼ੀਲ ਸਾਡੇ ਘਰ ਆਏ ਤਾਂ ਉਹਨਾਂ ਨੂੰ ਵੇਖ ਕੇ ਹੀ ਮੈਨੂੰ ਗੁੱਸਾ ਚੜ੍ਹਨ ਲੱਗਾ। ਦੋ ਘੰਟੇ ਤੱਕ ਮੈਂ ਬੇਹੋਸ਼ੀ ਦੀ ਹਾਲਤ ਵਿੱਚ ਖੇਡਦੀ ਰਹੀ। ਮੈਨੂੰ ਤਾਂ ਮੇਰੇ ਘਰਦਿਆਂ ਨੇ ਦੱਸਿਆ ਕਿ ਪਹਿਲਾਂ ਮੈਂ ਭਾਂਡੇ ਭੰਨੇ, ਫਿਰ ਵਿਹੜੇ 'ਚ ਆ ਕੇ ਖੜ ਗਈ ਤੇ ਸਾਰਿਆਂ ਨੂੰ ਅਵਾ-ਤਵਾ ਬੋਲਦੀ ਰਹੀ। ਜਦ ਮੈਂ ਹੋਸ਼ ਵਿੱਚ ਆਈ ਤਾਂ ਤਰਕਸ਼ੀਲ ਬਾਈਆਂ ਨੇ ਦੋ ਘੰਟੇ ਤੱਕ ਮੇਰੇ ਨਾਲ ਗੱਲਾਂ ਕੀਤੀਆਂ। ਮੈਂ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਮੇਰੇ ਨਾਲ ਜੋ ਵੀ ਵਾਪਰਿਆ, ਸੱਚੋ ਸੱਚ ਦੱਸ ਦਿੱਤਾ। ਉਹਨਾਂ ਮੇਰੇ ਪਤੀ ਤੇ ਬੱਚਿਆਂ ਤੋਂ ਵੀ ਪੁੱਛ-ਗਿੱਛ ਕੀਤੀ। ਭਾਵੇਂ ਮੈਨੂੰ ਉਹਨਾਂ ਦੇ ਤੌਰ-ਤਰੀਕੇ ਤੇ ਗੱਲਬਾਤ ਤੋਂ ਯਕੀਨ ਤਾਂ ਆਇਆ ਕਿ ਇਹ ਜਰੂਰ ਮੇਰਾ ਭਲਾ ਕਰਨਗੇ ਪਰ ਮੈਂ ਇਸ ਗੱਲੋਂ ਹੈਰਾਨ ਸਾਂ ਕਿ ਕਿਸ ਤਰ੍ਹਾਂ ਦੇ ਪੜ੍ਹੇ ਲਿਖੇ ਬਾਬੇ ਹਨ ਜਿਨ੍ਹਾਂ ਕੋਲ ਨਾ ਕੋਈ ਚਿਮਟਾ ਹੈ ਨਾ ਧੂਫ਼ ਬੱਤੀ ਤੇ ਨਾ ਹੀ ਕੋਈ ਹੋਰ ਸਮਾਨ, ਉਂਜ ਗੱਲਾਂ ਮੈਨੂੰ ਪੀਰ ਦੀ ਰੂਹ ਤੋਂ ਬਚਾਉਣ ਦੀਆਂ ਕਰਦੇ ਹਨ। ਸਾਰੀ ਪੁੱਛ ਪੜਤਾਲ ਕਰਕੇ ਫ਼ਿਰ ਉਹਨਾਂ ਮੈਨੂੰ ਅਲੱਗ ਕਮਰੇ ਵਿੱਚ ਲੈ ਜਾ ਕੇ ਨੀਂਦ ਦਿਵਾਈ ਤੇ ਵਾਰ ਵਾਰ ਕੁਝ ਗੱਲਾਂ ਸਮਝਾਈਆਂ। ਜਦ ਮੈਂ ਨੀਂਦ 'ਚੋਂ ਉੱਠੀ ਤਾਂ ਮੈਨੂੰ ਤਨ-ਮਨ ਬਹੁਤ ਹਲਕਾ ਹੋ ਗਿਆ। ਜਿਵੇਂ ਅੰਦਰੋਂ ਕੋਈ ਭਾਰ ਲਹਿ ਗਿਆ ਹੋਵੇ। ਫਿਰ ਉਨ੍ਹਾਂ ਸਾਰੇ ਪਰਿਵਾਰ ਨੂੰ ਇਕੱਠਿਆਂ ਕਰਕੇ ਇਹ ਯਕੀਨ ਦਿਵਾਇਆ ਕਿ ਮੈਂ ਬਿਲਕੁਲ ਠੀਕ ਰਹਾਂਗੀ ਤੇ ਪੀਰ ਦੀ ਕਹਾਣੀ ਹੁਣ ਖਤਮ ਹੋ ਚੁੱਕੀ ਹੈ।

? ....ਤੇ ਪੀਰ ਦੀ ਗੱਦੀ ਦਾ ਕੀ ਬਣਿਆ?

- ਉਨ੍ਹਾਂ ਨੇ ਗੱਦੀ ਤੇ ਪਿਆ ਸਾਰਾ ਸਮਾਨ ਤਸਵੀਰਾਂ, ਧੂਫ਼ ਬੱਤੀਆਂ ਤੇ ਹੋਰ ਨਿੱਕ ਸੁੱਕ ਚੁੱਕ ਕੇ ਆਪਣੀ ਜੀਪ 'ਚ ਰੱਖ ਲਿਆ। ਨਾਲ ਹੀ ਉਨ੍ਹਾਂ ਸਾਨੂੰ ਹਦਾਇਤ ਕੀਤੀ ਕਿ ਅੱਜ ਤੋਂ ਤੁਹਾਡੇ ਘਰ 'ਚ ਪੀਰ ਦੀ ਮਾਨਤਾ ਬੰਦ ਹੈ। ਤੁਸੀਂ ਉਸਦਾ ਕਿਸੇ ਕਿਸਮ ਦਾ ਚਿਰਾਗ ਨਹੀਂ ਜਗਾਉਣਾ। ਸਾਡੀ ਹਰ ਤਰ੍ਹਾਂ ਦੀ ਜ਼ਿੰਮੇਵਾਰੀ ਹੈ। ਅਸੀਂ ਉਨ੍ਹਾਂ ਦੀ ਹਾਂ 'ਚ ਹਾਂ ਮਿਲਾਈ।

? ਉਸ ਦਿਨ ਤੋਂ ਬਾਅਦ ਪੀਰ ਦੀ ਕੋਈ ਗੱਲ-ਬਾਤ, ਪੌਣ ਦਾ ਅਸਰ?

- ਕੁਸ਼ ਨੀਂ ਹੋਇਆ। ਅਸੀਂ ਤਾਂ ਕਦੇ ਪੀਰ ਦਾ ਨਾਂ ਵੀ ਨਹੀਂ ਲਿਆ। ਉਹਦੀ ਧੂਫ਼ ਬੱਤੀ ਤਾਂ ਦੂਰ ਦੀ ਗੱਲ ਰਹੀ। ਬਾਕੀ ਉਹ ਜਾਂਦੇ ਸਮੇਂ ਕੁਸ਼ ਕਿਤਾਬਾਂ ਦੇ ਗਏ ਸਨ। ਉਹਨਾਂ ਨੂੰ ਪੜ੍ਹਕੇ ਸਾਰੇ ਭਰਮ ਭੁਲੇਖੇ ਦੂਰ ਹੋ ਗਏ। ਅੱਠ ਸਾਲ ਹੋ ਗਏ ਨੇ ਇਸ ਗੱਲ ਨੂੰ ਮੇਰਾ ਤਾਂ ਕਦੇ ਸਿਰ ਵੀ ਨਹੀਂ ਦੁਖਿਆ।

? ਤੁਹਾਨੂੰ ਕੀ ਲਗਦੈ, ਪੀਰ ਦੀ ਕਸਰ ਵਾਲੀ ਗੱਲ ਝੂਠ ਸੀ?

- ਹਾਂ ਬਾਈ, ਮੇਰਾ ਭਰਾ ਤੇ ਤਰਕਸ਼ੀਲ ਆਲੇ ਵੀਰ ਠੀਕ ਕਹਿੰਦੇ ਸਨ ਕਿ ਇਹ ਗੱਲਾਂ ਮਨ ਦੇ ਭਰਮ ਹੁੰਦੇ ਆ। ਮੇਰੇ ਨਾਲ ਤਾਂ ਆਪ ਬੀਤੀ ਐ। ਜਿਸ ਕਸਰ ਨੂੰ ਠੀਕ ਕਰਦੇ-ਕਰਦੇ 20 ਸਾਲ ਗੁਜ਼ਰ ਗਏ ਤੇ ਕਹਿੰਦੇ ਕਹਾਉਂਦੇ ਚੇਲੇ ਹੱਥ ਖੜੇ ਕਰ ਗਏ। ਉਸਨੂੰ ਠੀਕ ਕਰਨ ਵਾਸਤੇ ਤਰਕਸ਼ੀਲਾਂ ਨੇ ਇੱਕ ਦਿਨ ਹੀ ਲਾਇਆ। ਮੈਂ ਤਾਂ ਹੁਣ ਇਹ ਗੱਲਾਂ ਹੋਰ ਬੁੜ੍ਹੀਆਂ ਨੂੰ ਸਮਝਾਉਂਦੀ ਹਾਂ।

? ਤੁਹਾਨੂੰ ਤਰਕਸ਼ੀਲਾਂ ਦਾ ਕੰਮ ਕਿਵੇਂ ਲੱਗਦਾ ਹੈ?

- ਇਸਤੋਂ ਭਲੇ ਵਾਲਾ ਹੋਰ ਕੋਈ ਕੰਮ ਨਹੀਂ ਹੈ। ਅਸੀਂ ਆਪਣੇ ਪਿੰਡੋਂ ਜਿੰਨੇ ਵੀ ਮਰੀਜ਼ ਭੇਜੇ, ਸਾਰੇ ਠੀਕ ਹੋ ਕੇ ਮੁੜੇ ਹਨ। ਚੰਗੇ ਕੰਮਾਂ ਨੂੰ ਹੀ ਸ਼ਾਬਾਸ਼ ਮਿਲਦੀ ਹੈ ਵੀਰੇ। ਸਾਡੇ ਵਰਗੇ ਕਿੰਨੇ ਘਰ ਹਨ ਜਿਨ੍ਹਾਂ ਨੂੰ ਉਹ ਉਜੜਨੋਂ ਬਚਾ ਰਹੇ ਹਨ। ਉਹਨਾਂ ਦਾ ਭਲੇ ਦਾ ਇਹ ਕੰਮ ਇੱਕ ਦਿਨ ਜ਼ਰੂਰ ਰੰਗ ਲਿਆਊ।

## ਤਰਕਸ਼ੀਲ ਸੁਸਾਇਟੀ ਨੂੰ ਸਹਾਇਤਾ

| | |
|---|---|
| 1. ਸ੍ਰੀਮਤੀ ਹਰਪ੍ਰੀਤ ਕੌਰ ਪਤਨੀ ਹਾਕਮ ਸਿੰਘ,ਬਠਿੰਡਾ ਲੜਕੇ ਮਨਬੀਰ ਸਿੰਘ ਦੇ ਜਨਮ ਦਿਨ 'ਤੇ | 100.00 |
| 2. ਓਮ ਪਾਲ ਨੂਰਪੁਰ | 500.00 |
| 3. ਇਕਬਾਲ ਰਾਮੂਵਾਲੀਆ | 200.00 |
| 4. ਤਰਸੇਮ ਤਰਕ ਬੁਢਲਾਡਾ ਦੋਨੋਂ ਸੁਸਾਇਟੀਆਂ ਦੀ ਏਕਤਾ 'ਤੇ | 300.00 |
| 5. ਹਰੀ ਚੰਦ ਅਤੇ ਸ੍ਰੀਮਤੀ ਦਿਆਵੰਤੀ ਪ੍ਰਾਇਮਰੀ ਹੈਡ ਟੀਚਰ, ਪਿੰਡ ਮੀਨੀਆ(ਮੋਗਾ) | 500.00 |
| 6. ਵੇਦ ਪ੍ਰਕਾਸ਼ ਸੋਨੀ, ਸੋਨੀ ਰੇਡੀਓ, ਜ਼ੀਰਾ | 102.00 |
| 7. ਰਾਜਿੰਦਰ ਸਿੰਘ ਲੁਧਿਆਣਾ ਵੱਲੋਂ ਵੱਡੀ ਲੜਕੀ ਦੇ ਦਸਵੀਂ ਚੋਂ ਫਸਟ ਆਉਣ'ਤੇ | 200.00 |
| 8. Harnek Singh Dhaliwal, Winnipeg, Manitoba | 5000.00 |
| 9. Avtar Sidhu, Winnipeg, Manitoba | 800.00 |

### ਮੈਗਜ਼ੀਨ ਸਹਾਇਤਾ

| | |
|---|---|
| 1. ਜੀਵਨ ਕੁਮਾਰ ਸੇਵਕ ਲੜਕੀ ਰੀਤੂ ਰਾਜ ਦੇ ਮੈਰਿਟ 'ਚ ਆਉਣ 'ਤੇ | 110.00 |

### ਭਵਨ ਸਹਾਇਤਾ

| | |
|---|---|
| 1. ਗੁਰਨਾਮ ਸਿੰਘ ਨੱਠਾ, ਇਕਾਈ ਜ਼ੀਰਾ | 300.00 |

### ਇਕਾਈ ਬਠਿੰਡਾ ਨੂੰ ਸਹਾਇਤਾ

| | |
|---|---|
| 1. ਕਾ. ਦਲੇਰ ਸਿੰਘ NFL ਬਠਿੰਡਾ | 1000.00 |



# ਲਾਈਲੱਗਤਾ : ਮੂਰਖਤਾ ਦੀ ਨਿਸ਼ਾਨੀ

ਰੁਪਿੰਦਰ ਰਮਨ



ਇਕ ਪੁਰਾਣੀ ਕਹਾਵਤ ਹੈ, ਰੋਟੀ ਖਾਈਏ ਸ਼ੱਕਰ ਸੇ, ਦੁਨੀਆਂ ਲੁਟੀਏ ਮਕਰ ਸੇ। ਇਹ ਵੀ ਕਿਹਾ ਜਾਂਦਾ ਹੈ ਕਿ ਲੋਕਾਂ ਨੂੰ ਜਿੰਨ੍ਹਾਂ ਮਰਜ਼ੀ ਲੁੱਟ ਲਓ, ਬੱਸ ਲੁੱਟਣ ਵਾਲਾ ਚਾਹੀਦਾ ਹੈ। ਇਹ ਇਕ ਕੌੜਾ ਸੱਚ ਹੈ ਕਿ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਸਾਡੇ ਦੇਸ਼ ਦੇ ਲੋਕ ਲਾਈਲੱਗਤਾ ਦਾ ਸ਼ਿਕਾਰ ਨੇ। ਅਜਿਹੇ ਲੋਕਾਂ ਦੀ ਅਗਿਆਨਤਾ ਦਾ ਫਾਇਦਾ ਉਠਾਉਣ ਦੇ ਲਈ ਚੁਸਤ-ਚਲਾਕ ਲੋਕ ਹਮੇਸ਼ਾਂ ਤਿਆਰ ਰਹਿੰਦੇ ਹਨ। ਲੋਕਾਂ ਨੂੰ ਮੂਰਖ ਬਣਾ ਕੇ ਲੁੱਟਣ ਵਾਲਿਆਂ ਦੀ ਸਾਡੇ ਦੇਸ਼ ਵਿਚ ਕੋਈ ਕਮੀ ਨਹੀਂ ਤੇ ਨਾ ਹੀ ਇਨ੍ਹਾਂ ਦੇ ਪਿੱਛੇ ਲੱਗਣ ਵਾਲਿਆਂ ਦੀ ਕੋਈ ਕਮੀ ਹੈ। ਕੋਈ ਵੀ ਉਠ ਕੇ ਕਹੇ ਤਾਂ ਸਹੀ ਕਿ ਉਹ ਸਭ ਬਿਮਾਰੀਆਂ ਦਾ ਇਲਾਜ ਕਰ ਸਕਦਾ ਹੈ। ਬੱਸ ਐਲਾਨ ਹੋਣ ਦੀ ਦੇਰ ਹੈ, ਭੀੜਾਂ ਦੀਆਂ ਭੀੜਾਂ ਵਹੀਰਾਂ ਘੱਤ ਕੇ ਤੁਰ ਪੈਣਗੀਆਂ। ਕਿਸੇ ਨੇ ਵੀ ਕੁਝ ਸੋਚਣਾ ਵਿਚਾਰਨਾ ਨਹੀਂ ਸਗੋਂ ਅਕਲ ਨੂੰ ਜਿੰਦਾ ਮਾਰ ਕੇ ਅੱਖਾਂ ਮੀਚ ਕੇ ਤੁਰ ਪੈਣਾ ਹੈ। ਓ ਕੁਝ ਸੋਚੋ, ਕੁਝ ਵਿਚਾਰੋ, ਕਿਉਂ ਆਪਣੀ ਸੋਚ ਨੂੰ ਗਹਿਣੇ ਰੱਖ ਕੇ ਗੀਸੋ-ਗੀਸ ਤੁਰ ਪੈਂਦੇ ਹੋ। ਆਖਰ ਤਰਕ, ਦਲੀਲ ਵੀ ਕੋਈ ਸ਼ੈਅ ਹੈ ਕਿ ਨਹੀਂ? ਪਰ ਕੌਣ ਸਮਝਾਵੇ, ਸਮਝਾਏ ਤੇ ਵੀ ਕਿਹੜਾ ਕਿਸੇ ਨੇ ਕੋਈ ਅਮਲ ਕਰਨਾ ਹੈ।

ਕੋਈ ਖੋਜ ਨਹੀਂ ਕਰਦਾ ਕਿ ਘਟਨਾ ਜੋ ਵਾਪਰ ਰਹੀ ਤਾਂ ਕਿਵੇਂ ਵਾਪਰ ਰਹੀ ਹੈ। ਬੱਸ ਗੀਸੋ-ਗੀਸ, ਸੁਣੀਆਂ-ਸੁਣਾਈਆਂ ਗੱਲਾਂ ਤੇ ਅੱਖਾਂ ਬੰਦ ਕਰਕੇ ਵਿਸ਼ਵਾਸ਼ ਕਰ ਲਿਆ ਜਾਂਦਾ ਹੈ।

ਪਹਿਲਾਂ ਵੀ ਅਨੇਕਾਂ ਵਾਰ ਸਿੱਧ ਹੋ ਚੁਕਿਆ ਹੈ ਕਿ ਅਜਿਹੀਆਂ ਗੱਲਾਂ ਵਿਚ ਕੋਈ ਦਮ ਨਹੀਂ ਹੁੰਦਾ ਤੇ ਨਾ ਹੀ ਕਿਸੇ ਕੋਲ ਅਜਿਹੀ ਸ਼ਕਤੀ ਹੈ ਜਿਸ ਨਾਲ ਕਿ ਉਹ ਸਭ ਬਿਮਾਰੀਆਂ ਨੂੰ ਦੂਰ ਕਰ ਸਕੇ। ਪਰ ਲੋਕ ਅੱਖਾਂ ਮੀਚ ਕੇ ਤੁਰ ਪੈਂਦੇ ਹਨ ਬਾਬਿਆਂ ਤੇ ਡੇਰਿਆਂ ਵੱਲ ਕਿ ਸ਼ਾਇਦ ਕੋਈ ਚਮਤਕਾਰ ਹੀ ਵਾਪਰ ਜਾਵੇ। ਅਜਿਹੀਆਂ ਝੂਠੀਆਂ ਆਸਾਂ ਨਾਲ ਹੀ ਅੰਧਵਿਸ਼ਵਾਸ਼ੀ ਲੋਕ ਸਦਾ ਥਾਂ ਥਾਂ ਤੇ ਖੁਆਰ ਹੁੰਦੇ ਹਨ। ਅੰਧਵਿਸ਼ਵਾਸ਼ਾਂ ਵਿਚ ਫਸ ਕੇ ਵਹਿਮੀ ਲੋਕ ਆਪਣਾ ਸਮਾਂ ਤੇ ਧਨ ਦੋਵੇਂ ਹੀ ਨਸ਼ਟ ਕਰ ਲੈਂਦੇ ਹਨ ਤੇ ਅੰਤ ਵਿਚ ਉਨ੍ਹਾਂ ਦੇ ਪੱਲੇ ਕੇਵਲ ਪਛਤਾਵਾ ਹੀ ਰਹਿ ਜਾਂਦਾ ਹੈ।

ਜੇਕਰ ਆਪਣਾ ਇਹੀ ਸਮਾਂ ਤੇ ਧਨ ਉਸਾਰੂ ਕੰਮਾਂ ਵਿਚ ਵਧੀਆ ਢੰਗ ਨਾਲ ਵਰਤਿਆ ਜਾਵੇ ਤਾਂ ਜਿਥੇ ਸਾਡੇ ਪਰਿਵਾਰ ਖੁਸ਼ਹਾਲ ਹੋਣਗੇ ਉਥੇ ਦੇਸ਼ ਵੀ ਵਧ ਚੜ ਕੇ ਤਰੱਕੀ ਕਰੇਗੀ। ਪਰ ਅਜਿਹੀਆਂ ਗੱਲਾਂ ਦੇ ਬਾਰੇ ਕਿਸੇ ਨੇ ਸੋਚਣਾ ਵਿਚਾਰਨਾ ਨਹੀਂ। ਬਕੌਲ ਸ਼ਾਇਰ:-

"ਨਾ ਉਹ ਕੌਮ ਦਾ ਸੰਵਾਰੇ ਨਾ ਉਹ ਘਰ ਦਾ
ਜਿਹੜਾ ਕਿਸੇ ਦੇ ਦਿਮਾਗ ਨਾਲ ਕੰਮ ਕਰਦੇ"

ਹੁਣ ਜੇਕਰ ਇਹ ਸੋਚਿਆ ਜਾਵੇ ਕਿ ਅਜਿਹੀਆਂ ਘਟਨਾਵਾਂ ਜਾਂ ਗੱਲਾਂ ਨਾਲ ਕਿਸ ਨੂੰ ਫਾਇਦਾ ਹੁੰਦਾ ਤਾਂ ਤਸਵੀਰ ਸਪਸ਼ਟ ਦਿਖ ਜਾਵੇਗੀ ਕਿ ਅਜਿਹੀਆਂ ਘਟਨਾਵਾਂ ਨਾਲ ਮਿੰਨੀ ਬੱਸਾਂ, ਟੈਕਸੀਆਂ ਵਾਲਿਆਂ ਨੂੰ ਹੀ ਵਧੇਰੇ ਫਾਇਦਾ ਹੁੰਦਾ ਹੈ। ਜਿੰਨ੍ਹਾਂ ਦੀਆਂ ਬੱਸਾਂ, ਟੈਕਸੀਆਂ ਸਵਾਰੀਆਂ ਨਾਲ ਭਰ ਭਰ ਕੇ ਸਬੰਧਤ ਸਥਾਨਾਂ ਤੇ ਪਹੁੰਚਦੀਆਂ ਹਨ ਉਹੀ ਲੋਕ ਆਪਣੀ ਕਮਾਈ ਨੂੰ ਚਲਦਾ ਰੱਖਣ ਲਈ ਪ੍ਰਚਾਰ ਕਰਦੇ ਹਨ ਕਿ ਫਲਾਂ ਥਾਂ ਤੇ ਸਭ ਬਿਮਾਰੀਆਂ ਦੂਰ ਹੁੰਦੀਆਂ ਹਨ ਪਰ ਅਸਲੀਅਤ ਵਿਚ ਅਜਿਹਾ ਕੁਝ ਨਹੀਂ ਹੁੰਦਾ।।

ਪ੍ਰਸਿੱਧ ਤਰਕਸ਼ੀਲ ਆਗੂ ਤੇ ਵਿਗਿਆਨੀ ਡਾਕਟਰ ਇਬਰਾਹੀਮ ਟੀ.ਕਾਵੂਰ ਦਾ ਕਥਨ ਹੈ ਕਿ ਜਿਹੜਾ ਵਿਅਕਤੀ ਕਿਸੇ ਦੇ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਰਖਦਾ ਉਹ ਲਾਈਲੱਸ ਹੁੰਦਾ ਹੈ। ਇਸ ਲਾਈਲੱਗਤਾ ਤੋਂ ਪੜ੍ਹੇ-ਲਿਖੇ ਲੋਕ ਵੀ ਮੁਕਤ ਨਹੀਂ ਹਨ ਤੇ ਇਸ ਸਮੇਂ ਇਸ ਪਾਗਲਪਣ ਸਦਕਾ ਲੋਕਾਂ ਦਾ ਜੀਣਾ ਦੁੱਭਰ ਹੋਇਆ ਪਿਆ ਹੈ। ਇਸਦਾ ਕਾਰਨ ਇਹ ਹੈ ਕਿ ਜੋਤਸ਼ੀਆਂ, ਤਾਂਤਰਿਕਾਂ ਦੇ ਡੇਰੇ ਉਹਨ੍ਹਾਂ ਦੀ ਸਖਤ ਮਿਹਨਤ ਨਾਲ ਕਮਾਈ ਦੌਲਤ ਨੂੰ ਦੋਹੀਂ ਹੱਥੀਂ ਲੁੱਟ ਰਹੇ ਹਨ। ਜਿਸ ਕਾਰਨ ਆਮ ਲੋਕਾਂ ਦੀ ਆਰਥਿਕ ਹਾਲਤ ਖਰਾਬ ਹੋਣ ਕਾਰਨ ਉਹ ਜੀਵਨ ਲਈ ਲੋੜੀਂਦੀਆਂ ਸਹੂਲਤਾਂ ਤੋਂ ਵੀ ਵਾਂਝੇ ਹਨ।

ਅਸਲ ਵਿਚ ਆਮ ਲੋਕਾਂ ਵਿਚ ਏਨਾਂ ਹੌਂਸਲਾ ਹੀ ਨਹੀਂ ਕਿ ਉਹ ਸਾਧਾਂ-ਸੰਤਾਂ ਵਿਰੁੱਧ ਅਵਾਜ਼ ਉਠਾ ਸਕਣ। ਉਨ੍ਹਾਂ ਦੇ ਮਨਾਂ ਅੰਦਰ ਗਲਤ ਧਾਰਨਾਵਾਂ ਤੇ ਭਰਮਾਂ ਦੇ ਨਾਲ ਸਬੰਧਤ ਡਰ ਥਾਂ ਮੱਲੀ ਬੈਠੇ ਹਨ।

ਇੱਕ ਗਲ ਤਾਂ ਪੂਰੀ ਤਰ੍ਹਾਂ ਸਪਸ਼ਟ ਹੈ ਕਿ ਲਾਈਲੱਗਤਾ ਮੂਰਖਤਾ ਦੀ ਨਿਸ਼ਾਨੀ ਹੈ। ਧਾਗੇ-ਤਵੀਤਾਂ, ਟੂਣੇ-ਟਾਮਣਾ ਨਾਲ ਜ਼ਿੰਦਗੀ ਦੇ ਮਸਲੇ ਹੱਲ ਨਹੀਂ ਹੁੰਦੇ ਤੇ ਜੇਕਰ ਅਜਿਹਾ ਹੁੰਦਾ ਤਾਂ ਕਲਪਿਤ ਤੇਤੀ ਕਰੋੜ ਦੇਵੀ-ਦੇਵਤਿਆਂ ਦੇ ਇਸ ਦੇਸ਼ ਵਿਚ ਕੋਈ ਸਮੱਸਿਆ ਹੀ ਨਾ ਹੁੰਦੀ।

ਮੁਕਦੀ ਗੱਲ ਇਹ ਹੈ ਕਿ ਜੇਕਰ ਲੋਕ ਲਾਈਲੱਗ ਹੀ ਬਣੇ ਰਹਿਣਗੇ ਤਾਂ ਉਨ੍ਹਾਂ ਦੀ ਲੁੱਟ ਦਾ ਸਿਲਸਿਲਾ ਕਦੇ ਨਹੀਂ ਰੁਕੇਗਾ। ਅਜਿਹੇ ਲੋਕ ਹਮੇਸ਼ਾਂ ਹੀ ਲੋੜੀਂਦੀਆਂ ਸਹੂਲਤਾਂ ਤੋਂ ਵਾਂਝੇ ਹੀ ਰਹਿਣਗੇ। ਸਮਾਂ ਸਾਥੋਂ ਮੰਗ ਕਰਦਾ ਹੈ ਕਿ ਅਸੀਂ ਲਾਈਲੱਗਤਾ ਦੀ ਬਿਰਤੀ ਤਿਆਗ ਕੇ ਵਿਗਿਆਨਕ ਦ੍ਰਿਸ਼ਟੀਕੋਣ ਅਪਣਾਈਏ ਤਾਂ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਚੰਗੇਰਾ ਜੀਵਨ ਬਤੀਤ ਕਰ ਸਕੀਏ।

### ਠੀਕ ਕਿਹਾ

*ਆਉਣ ਵਾਲੀਆਂ ਪੀੜ੍ਹੀਆਂ ਨੇ ਸਾਨੂੰ ਇਸ ਲਈ ਯਾਦ ਨਹੀਂ ਕਰਨਾ ਕਿ ਅਸੀਂ ਕਿੰਨੇ ਮੰਦਰ, ਮਸਜਿਦਾਂ, ਗੁਰਦਵਾਰੇ ਜਾਂ ਚਰਚ ਉਸਾਰ ਦਿੱਤੇ। ਬਲਕਿ ਅਸੀਂ ਸਿਰਫ ਇਸ ਲਈ ਹੀ ਯਾਦ ਰੱਖਣਯੋਗ ਹੋਵਾਂਗੇ ਕਿ ਅਸੀਂ ਮਨੁੱਖਤਾ ਪੱਖੀ ਵਿਕਾਸ ਕਿੰਨਾ ਕੁ ਕੀਤਾ ਹੈ।*

ਰਾਸ਼ਟਰਪਤੀ ਅਬਦੁਲ ਕਲਾਮ

15 ਅਗਸਤ ਦੀ ਪੂਰਵ ਸੰਧਿਆ ਤੇ ਕੌਮ ਦੇ ਨਾਮ ਭਾਸ਼ਨ ਵਿਚੋਂ

ਨਿਰਮਲ ਸਿੰਘ 'ਮਹਿਣਾ', ਕੈਨੇਡਾ

# ਕੁਦਰਤ ਦੀ ਗੋਦ ਵਿੱਚ ਮਾਨਸਿਕ ਬੋਝ ਹਲਕਾ ਕਰੋ

ਵਿਗਿਆਨ ਨੇ ਭਾਵੇਂ ਮਨੁੱਖ ਨੂੰ ਉਸਦੇ ਖੰਭਾਂ ਤੋਂ ਬਿਨਾਂ ਉੱਚੀਆਂ ਉਡਾਣਾਂ ਦਿੱਤੀਆਂ ਹਨ ਤਾਂ ਵੀ ਇਨਸਾਨ ਨੂੰ ਕੁਦਰਤ ਪ੍ਰਤੀ ਅੱਖਾਂ ਮੀਟ ਕੇ ਬੈਠਣਾ ਮਹਿੰਗਾ ਪੈ ਰਿਹਾ ਹੈ। ਜੀਵਨ ਦੀ ਤੇਜ਼ ਦੌੜ ਵਿੱਚ ਉਸਦਾ ਮਾਨਸਿਕ ਬੋਝ ਬਹੁਤ ਵਧ ਰਿਹਾ ਹੈ ਜੋ ਗੋਲੀਆਂ ਟੀਕਿਆਂ ਨਾਲ ਹਲਕਾ ਨਹੀਂ ਹੋ ਰਿਹਾ। ਇੱਕ ਰੂਸੀ ਲਿਖਾਰੀ ਦਾ ਕਹਿਣਾ ਹੈ ਕਿ ''ਮਨੁੱਖ ਨੇ ਉਨਤੀ ਦੇ ਘੋੜੇ ਨੂੰ ਏਨਾ ਤੇਜ਼ ਦੌੜਾਇਆ ਹੈ ਕਿ ਉਸ ਹੱਥੋਂ ਉਸ ਦੀਆਂ ਵਾਗਾਂ ਹੀ ਛੁੱਟ ਗਈਆਂ ਹਨ।'' ਕੁਦਰਤ ਦੇ ਅਜੂਬਿਆਂ ਬਿਨਾਂ ਉਸ ਦੀ ਝੋਲੀ ਸੱਖਣੀ ਹੋ ਰਹੀ ਹੈ। ਪੰਛੀਆਂ ਦੇ ਮਿੱਠੇ ਗੀਤ ਉਸ ਨੂੰ ਭੁਲਦੇ ਜਾ ਰਹੇ ਹਨ। ਕੁਦਰਤ ਦਾ ਵੀ ਆਪਣਾ ਤਾਲਮੇਲ ਹੈ ਜਿੱਥੇ ਬੇਅਸੂਲੀਆਂ ਤੇ ਘੜਮੱਸ ਲਈ ਕੋਈ ਥਾਂ ਨਹੀਂ। ਕੁਦਰਤ ਦਾ ਆਪਣਾ ਇੱਕ ਸੁਰੀਲਾ ਗੀਤ ਹੈ। ਜਿਸ ਨੇ ਇਹ ਤਾਲਮਈ ਸੁਰੀਲਾ ਗੀਤ ਸੁਣਨਾ ਹੈ ਉਸਨੂੰ ਕੁਦਰਤ ਦੀ ਸੁੰਦਰਤਾ ਪ੍ਰਤੀ ਪਿਆਰ ਪਾਉਣਾ ਹੋਵੇਗਾ। ਇਸ ਨਾਲ ਉਸ ਦਾ ਮਾਨਸਿਕ ਬੋਝ ਹਲਕਾ ਹੋਵੇਗਾ :

◆ ਰੰਗਾ-ਰੰਗ ਦੇ ਭੂਮੀ ਦ੍ਰਿਸ਼ਾਂ ਨੂੰ ਮਾਨਣ ਦਾ ਸਮਾਂ ਜ਼ਰੂਰ ਕੱਢੋ। ਵੇਖੋ ਕੁਦਰਤ ਨੇ ਇਸ ਵਿੱਚ ਕਿਵੇਂ ਰੰਗ ਭਰੇ ਹਨ ਜੋ ਸਵੇਰੇ ਹੋਰ, ਸ਼ਾਮੀਂ ਹੋਰ, ਸਮੇਂ ਸਮੇਂ ਅਤੇ ਰੁੱਤ ਅਨੁਸਾਰ ਬਦਲਦੇ ਜਾਂਦੇ ਹਨ।

◆ ਉੱਪਰ ਨੂੰ ਤੱਕੋ। ਨੀਲੇ ਅਸਮਾਨ ਤੇ ਬੱਦਲ ਹਵਾ ਵਿੱਚ ਤੈਰ ਰਹੇ ਹਨ। ਕੜਕਦੀ ਧੁੱਪ ਨੂੰ ਆਪਣੇ ਉੱਪਰ ਸਹਿ ਕੇ ਸਾਨੂੰ ਛਾਂ ਦਿੰਦੇ ਹਨ। ਰੁੱਤ ਦੇ ਰੰਗ ਵਟਾਉਣ ਵਿੱਚ ਇਹਨਾਂ ਦਾ ਵੀ ਅਹਿਮ ਯੋਗਦਾਨ ਹੈ। ਸਾਨੂੰ ਇਹ ਇੱਕ ਥਾਂ ਖੜ੍ਹੇ ਨਜ਼ਰ ਆਉਂਦੇ ਹਨ ਪਰ ਇਹ ਹਵਾ ਦੇ ਘਨ੍ਹੇੜੇ ਚੜ੍ਹਕੇ ਇੱਕ ਥਾਂ ਤੋਂ ਦੂਜੀ ਥਾਂ ਪਹੁੰਚ ਰਹੇ ਹਨ। ਕਦੀ ਛੋਟੇ ਹੁੰਦੇ ਅਲੋਪ ਹੋ ਜਾਂਦੇ ਹਨ ਕਦੀ ਆਪਣਾ ਅਕਾਰ ਇੰਨਾ ਵੱਡਾ ਕਰ ਲੈਂਦੇ ਹਨ ਕਿ ਸਾਰੇ ਅਸਮਾਨ ਨੂੰ ਢਕ ਲਿਆ ਪਰਤੀਤ ਹੁੰਦਾ ਹੈ।

◆ ਗਰਜਦਾ ਬੱਦਲ ਮੋਟੀ ਕਣੀ ਦਾ ਮੀਂਹ ਵਰਸਾ ਕੇ ਤੁਰ ਜਾਂਦਾ ਹੈ। ਨੀਲੇ ਅਸਮਾਨ ਤੇ ਸਤਰੰਗੀ ਪੀਂਘ ਪੈਂਦੀ ਹੈ। ਅਜਿਹੇ ਸਮੇਂ ਅਸਮਾਨ ਵੱਲ ਵੇਖਣਾ ਮਾਨਸਿਕ ਬੋਝ ਨੂੰ ਹਲਕਾ ਕਰਦਾ ਹੈ।

◆ ਜਦੋਂ ਕਦੇ ਸਮੁੰਦਰ ਕੰਢੇ ਜਾਣ ਦਾ ਸੁਭਾਗ ਮਿਲੇ ਤਾਂ ਬੱਚਿਆਂ ਵਾਂਗੂੰ ਘੋਗੇ ਸਿੱਪੀਆਂ ਇਕੱਠੇ ਕਰੋ ਜਾਂ ਇਹਨਾਂ ਨੂੰ ਇਕੱਠੇ ਕਰਨ ਵਿੱਚ ਬੱਚਿਆਂ ਦੀ ਸਹਾਇਤਾ ਕਰੋ। ਮੋਤੀਆਂ ਦੇ ਬਣੇ ਹੋਏ ਇਹ ਖੋਲ ਪ੍ਰਕ੍ਰਿਤੀ ਦੀ ਅਦਭੁਤ ਰਚਨਾ ਹੈ। ਪਾਣੀ ਦੀਆਂ ਕੋਠੇ ਜਿੱਡੀਆਂ ਲਹਿਰਾਂ ਵੇਖਣ ਦਾ ਆਪਣਾ ਆਨੰਦ ਹੁੰਦਾ ਹੈ।

◆ ਆਪਣੇ ਘਰ ਦੇ ਵਿਹੜੇ ਅਤੇ ਪਿਛਲੇ ਲਾਅਨ ਵਿੱਚ ਜਿਥੇ ਕਿਤੇ ਥਾਂ ਮਿਲੇ ਫੁੱਲ ਬੂਟੇ ਤੇ ਸਬਜ਼ੀਆਂ ਉਗਾਓ। ਫਲਾਂ ਦੇ ਬੂਟੇ ਆਪਣੇ ਜੋਬਨ ਤੇ ਆਏ ਹੋਏ ਘਰ ਆਉਂਦਿਆਂ ਦਾ ਤੁਹਾਡਾ ਸੁਆਗਤ ਕਰਦੇ ਜਾਪਣਗੇ। ਇਹਨਾਂ ਨੂੰ ਪਾਣੀ ਦੇਣ, ਗੁੱਡਣ ਅਤੇ ਇਹਨਾਂ ਨੂੰ ਵੱਡਿਆਂ ਹੁੰਦਿਆਂ ਵੇਖਣ ਨਾਲ ਮਨ ਵਿੱਚ ਖੇੜਾ ਆਉਂਦਾ ਹੈ।

◆ ਸ਼ਾਮ ਸਵੇਰੇ ਸੈਰ ਕਰਦਿਆਂ ਸੂਰਜ ਡੁਬਦਾ ਅਤੇ ਚੜ੍ਹਦਾ ਤੱਕਣ ਲਈ ਖੁੱਲ੍ਹੀ ਥਾਂ ਦੀ ਭਾਲ ਕਰੋ। ਜਦੋਂ ਆਸਮਾਨ ਸਾਫ਼ ਹੋਵੇ ਇਥੇ ਬਹਿ ਕੇ ਜਾਂ ਖੜ੍ਹ ਕੇ ਸੂਰਜ ਨੂੰ ਡੁਬਦਾ ਜਾਂ ਚੜ੍ਹਦਾ ਵੇਖਣਾ ਕਦੇ ਨਾ ਖੁੰਝਾਓ। ਇਸ ਨਜ਼ਾਰੇ ਨੂੰ ਤੱਕਣ ਲਈ ਪੱਛਮੀ ਦੇਸ਼ਾਂ ਵਿੱਚ ਕੋਈ ਲੋਕਾਂ ਦੀ ਇਹ ਹਾਬੀ (ਸ਼ੁਗਲ) ਬਣ ਗਈ ਹੁੰਦੀ ਹੈ।

◆ ਗਰਮੀ ਰੁੱਤੇ ਬਾਗ ਦੀ ਸੈਰ ਕਰਨ ਦਾ ਸੁਭਾਗ ਮਾਣੋ। ਰੰਗ ਬਰੰਗੀਆਂ ਤਿਤਲੀਆਂ ਅਤੇ ਭੌਰਿਆਂ ਨੂੰ ਖਿੜੇ ਹੋਏ ਫੁੱਲਾਂ ਤੇ ਝੁਰਮਟ ਪਾਉਂਦਿਆਂ ਤੱਕੋ। ਸ਼ਹਿਦ ਦੀਆਂ ਮੱਖੀਆਂ ਵੀ ਖਿੜੇ ਹੋਏ ਫੁੱਲਾਂ ਤੋਂ ਸ਼ਹਿਦ ਇਕੱਠਾ ਕਰਨ ਦਾ ਇਹ ਅਵਸਰ ਕਦੇ ਹੱਥੋਂ ਨਹੀਂ ਜਾਣ ਦਿੰਦੀਆਂ। ਤੁਸੀਂ ਵੀ ਇਨ੍ਹਾਂ ਤੋਂ ਖੁਸ਼ੀਆਂ ਬਟੋਰੋ।

◆ ਕਿਸੇ ਝੀਲ ਕੰਢੇ ਨਵੇਂ ਆਏ ਹੋਏ ਪੰਛੀਆਂ ਨੂੰ ਪਛਾਣੋ। ਜਿਨ੍ਹਾਂ ਨੇ ਪੰਛੀ ਤੱਕਣ ਦੀ ਹਾਬੀ ਜਾਂ ਸ਼ੁਗਲ ਅਪਣਾਇਆ ਹੁੰਦਾ ਹੈ, ਉਹ ਪੰਛੀਆਂ ਦੀਆਂ ਇਹ ਸਾਰੀਆਂ ਰਮਜ਼ਾਂ ਜਾਣਦੇ ਹਨ। ਉਹਨਾਂ ਨੂੰ ਪਤਾ ਹੈ ਕਿ ਪੰਛੀ ਕਿੰਨੀ ਦੂਰੋਂ ਨਵੀਆਂ ਥਾਵਾਂ ਜਾਂ ਰੱਖਾਂ ਵਿੱਚ ਆਉਂਦੇ ਹਨ। ਇਸ ਢੰਗ ਨਾਲ ਵੀ ਮਨੁੱਖ ਆਪਣੀਆਂ ਮਾਨਸਿਕ ਗੁੰਝਲਾਂ ਤੋਂ ਘੜੀ ਪਲ ਲਈ ਛੁਟਕਾਰਾ ਪਾ ਲੈਂਦਾ ਹੈ।

◆ ਗਰਮੀ ਰੁੱਤੇ ਖਿੜੀ ਹੋਈ ਚੰਨ-ਚਾਨਣੀ ਵਿੱਚ ਆਸੇ ਪਾਸੇ ਪੱਕੀਆਂ ਫਸਲਾਂ ਸਮੇਂ ਪੈਦਲ ਸੈਰ ਕਰ ਕੇ ਦੇਖੋ। ਦਿਨ ਦੀ ਸੈਰ ਨਾਲੋਂ ਵੱਖਰਾ ਅਨੁਭਵ ਹੋਵੇਗਾ। ਦੂਰ ਕਿਤੇ ਕੋਈ ਜਾਨਵਰ ਆਪਣੇ ਆਲ੍ਹਣੇ ਵਿੱਚ ਬੈਠੇ ਦੀ ਬੋਲਣ ਦੀ ਆਵਾਜ਼ ਆਉਂਦੀ ਹੈ ਜੋ ਸ਼ਾਂਤ ਵਾਤਾਵਰਨ ਨੂੰ ਚੀਰਦੀ ਜਾਂਦੀ ਪਰਤੀਤ ਹੁੰਦੀ ਹੈ।

◆ ਜਦੋਂ ਕਦੇ ਖੁੱਲ੍ਹੇ ਅਸਮਾਨ ਥੱਲੇ ਸੌਣ ਲੱਗੋ ਤਾਂ ਅਸਮਾਨ ਤੇ ਝਾਤੀ ਪਾਓ। ਟੁੱਟਦੇ ਤਾਰਿਆਂ ਵੱਲ ਦੇਖੋ। ਅਸਮਾਨ ਤੇ ਛੜਿਆਂ ਦਾ ਰਾਹ ਲੱਖਾਂ ਨਹੀਂ ਸਗੋਂ ਅਰਬਾਂ ਖਰਬਾਂ ਤਾਰਿਆਂ ਦਾ ਸੰਗ੍ਰਹਿ ਹੈ। ਅਸਮਾਨ ਤੇ ਇੱਕ ਹੋਰ ਦੁਨੀਆਂ ਵਸੀ ਹੋਈ ਹੈ।

◆ ਬੱਚੇ ਮਨ ਦੇ ਸੱਚੇ ਹੁੰਦੇ ਹਨ। ਕੁਦਰਤ ਦਾ ਵਾਸਾ ਬੱਚਿਆਂ ਦੇ ਮਨਾਂ ਵਿੱਚ ਹੁੰਦਾ ਹੈ। ਇਹਨਾਂ ਨਾਲ ਖੇਡ ਕੇ ਮਨ ਬਿਸਰਾਮ ਅਵਸਥਾ ਵਿੱਚ ਆਉਂਦਾ ਹੈ। ਮਨ ਦਾ ਬੋਝ ਹਲਕਾ ਹੁੰਦਾ ਹੈ। ਇਨਸਾਨ ਆਪਣੇ ਦੁੱਖ ਸੁੱਖ ਝਟ ਪਲ ਲਈ ਭੁੱਲ ਜਾਂਦਾ ਹੈ।

◆ ਸਭ ਤੋਂ ਵੱਡੀ ਅਤੇ ਜ਼ਰੂਰੀ ਗੱਲ, ਆਪਣੀ ਸੋਚ ਨੂੰ ਸੁਖਾਵੀਂ ਅਤੇ ਉਸਾਰੂ ਰੱਖੋ। ਹਰ ਵੇਲੇ ਕਰਮਾਂ ਦੇ ਬੋਝ ਥੱਲੇ ਹੀ ਨਾ ਦਬੇ ਰਹੋ। ਕਰਮਾਂ ਦੀਆਂ ਗੱਲਾਂ ਇਹਨਾਂ ਵੇਹਲੜ, ਦੂਜਿਆਂ ਦੀ ਕਮਾਈ ਖਾਣ ਵਾਲਿਆਂ ਅਤੇ ਅਗਲੇ ਜਨਮ ਦੇ ਸੁਪਨੇ ਦਿਖਾਉਣ ਵਾਲੇ ਸੰਤਾਂ ਮਹੰਤਾਂ ਦੀਆਂ ਹੁੰਦੀਆਂ ਹਨ। ਇਹਨਾਂ ਤੋਂ ਆਪ ਵੀ ਸੁਚੇਤ ਰਹੋ, ਆਪਣੇ ਪਰਿਵਾਰ ਅਤੇ ਆਲੇ ਦੁਆਲੇ ਨੂੰ ਇਹਨਾਂ ਤੋਂ ਬਚਾਈ ਰੱਖੋ। ਆਪਣੀ ਹਿੰਮਤ ਅਤੇ ਨੇਕ ਕਮਾਈ ਉਤੇ ਭਰੋਸਾ ਰੱਖੋ। ਪੰਜਾਬੀ ਦੇ ਪੁਰਾਣੇ ਕਵੀ ਫੀਰੋਜ਼ਦੀਨ ਸ਼ਰਫ ਨੇ ਕਿਹਾ ਹੈ : ''ਤੁਲਾ ਬੰਨ੍ਹ ਤਵੱਕਲੀ ਪਾਰ ਹੁੰਦਾ, ਡੂੰਘਾ ਲੱਖ ਸਮੁੰਦਰੋਂ ਸਰ ਹੋਵੇ।''






### ਤਾਂਤਰਿਕਾਂ ਵਿਰੁੱਧ ਕਾਰਵਾਈ ਨਾ ਕਰਨ 'ਤੇ ਗ੍ਰਹਿ ਮੰਤਰਾਲਾ ਕਟਹਿਰੇ ਵਿੱਚ

ਨਵੀਂ ਦਿੱਲੀ, 27 ਜੁਲਾਈ (ਪੀ.ਟੀ.ਆਈ)- ਦਿੱਲੀ ਹਾਈ ਕੋਰਟ ਨੇ ਕੇਂਦਰੀ ਗ੍ਰਹਿ ਮੰਤਰਾਲੇ ਤੇ ਦਿੱਲੀ ਦੇ ਮੁੱਖ ਸਕੱਤਰ ਨੂੰ ਅਦਾਲਤ ਦੀ ਮਾਨਹਾਨੀ ਕਰਨ ਦੇ ਜੁਰਮ ਹੇਠ ਨੋਟਿਸ ਜਾਰੀ ਕਰ ਕੇ 23 ਸਤੰਬਰ ਤੱਕ ਇਸ ਗੱਲ ਦਾ ਜਵਾਬ ਦਾਇਰ ਕਰਨ ਲਈ ਕਿਹਾ ਹੈ ਕਿ ਲੋਕਾਂ ਨਾਲ ਠੱਗੀ ਕਰਨ ਵਾਲੇ ਤਾਂਤਰਿਕਾਂ ਖਿਲਾਫ ਹਾਈ ਕੋਰਟ ਦੇ ਹੁਕਮਾਂ ਉਤੇ ਅਮਲ ਕਿਉਂ ਨਹੀਂ ਕੀਤਾ ਗਿਆ। ਇਹ ਨੋਟਿਸ ਜਸਟਿਸ ਵਿਕਰਮਜੀਤ ਸੇਨ ਦੀ ਅਦਾਲਤ ਨੇ ਜਾਰੀ ਕੀਤੇ ਹਨ। ਵਰਨਣਯੋਗ ਹੈ ਕਿ ਇੱਥੋਂ ਦੇ ਇਕ ਕਮਿਊਨਿਸਟ ਆਗੂ ਸ੍ਰੀ ਸਲੇਕ ਚੰਦ ਜੈਨ ਨੇ ਇਕ ਲੋਕ ਹਿਤ ਪਟੀਸ਼ਨ ਦਾਇਰ ਕਰ ਕੇ ਹਾਈ ਕੋਰਟ ਦੇ ਮੁੱਖ ਜੱਜ ਸ੍ਰੀ ਬੀ.ਸੀ.ਪਟੇਲ ਤੇ ਜਸਟਿਸ ਏ.ਕੇ.ਸੀਕਰੀ ਤੋਂ, ਤਾਂਤਰਿਕਾਂ ਵਿਰੁੱਧ ਕਾਰਵਾਈ ਕਰਨ ਦੇ ਨਿਰਦੇਸ਼ ਦਿੱਲੀ ਪੁਲਿਸ ਨੂੰ ਦਿਵਾਏ ਸਨ।

ਲੋਕ ਹਿਤ ਪਟੀਸ਼ਨ ਵਿਚ ਉਨ੍ਹਾਂ 200 ਤਾਂਤਰਿਕਾਂ ਦਾ ਹਵਾਲਾ ਦਿੱਤਾ ਗਿਆ ਸੀ ਜੋ ਕਿ ਇਥੋਂ ਦੀਆਂ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਲੋਕਾਂ ਨੂੰ ਜਾਦੂ ਤੇ ਹੋਰ ਰਹੱਸਮਈ ਤਰੀਕਿਆਂ ਨਾਲ ਬੀਮਾਰੀਆਂ ਦਾ ਇਲਾਜ ਕਰਨ ਦਾ ਭਰੋਸਾ ਦੇ ਕੇ ਠੱਗਦੇ ਸਨ। ਡਵੀਜ਼ਨ ਬੈਂਚ ਨੇ 30 ਅਪਰੈਲ ਨੂੰ ਆਪਣੇ ਫੈਸਲੇ ਵਿਚ ਕਿਹਾ ਸੀ ਕਿ ਇਸ਼ਤਿਹਾਰਾਂ ਵਿਚ ਦਿੱਤੇ ਫੋਨ ਨੰਬਰਾਂ ਤੇ ਐਡਰੈਸਾਂ ਦੇ ਅਧਾਰ 'ਤੇ ਇਨ੍ਹਾਂ ਤਾਂਤਰਿਕਾਂ ਵਿਰੁੱਧ ਡਰੱਗ ਐਂਡ ਮੈਜਿਕ ਰੈਮੀਡੀਜ਼ ਓਬਜੈਕਸ਼ਨੇਬਲ ਐਡਵਰਟਾਈਜ਼ਮੈਂਟ ਐਕਟ, 1954 ਦੇ ਤਹਿਤ ਕਾਰਵਾਈ ਕੀਤੀ ਜਾਵੇ। ਪਟੀਸ਼ਨ ਵਿਚ ਇਹ ਵੀ ਦੱਸਿਆ ਗਿਆ ਕਿ ਲੋਕਾਂ ਦੇ ਇਲਾਜ ਦਾ ਦਾਅਵਾ ਕਰਨ ਨਾਲ ਇਹ ਤਾਂਤਰਿਕ ਆਪਣੀਆਂ ਕਾਰਵਾਈਆਂ ਦਾ ਇਕਬਾਲ ਵੀ ਕਰ ਰਹੇ ਹਨ।

ਨੋਟਿਸ ਜਾਰੀ ਕਰਦੇ ਹੋਏ ਜਸਟਿਸ ਜੈਨ ਨੇ ਕਿਹਾ ਕਿ ਅਜਿਹੀਆਂ ਕਾਰਵਾਈਆਂ ਤੇ ਅਧਾਰਹੀਣ ਦਾਅਵਿਆਂ ਵਿਰੁੱਧ ਕਾਨੂੰਨ 50 ਸਾਲ ਤੋਂ ਪਹਿਲਾਂ ਬਣਿਆ ਸੀ ਪਰ ਹਾਲੇ ਤੱਕ ਕਿਸੇ ਨੇ ਵੀ ਇਸ ਦੀ ਵਰਤੋਂ ਕਰਨ ਦੀ ਹਿੰਮਤ ਨਹੀਂ ਕੀਤੀ।

ਉਨ੍ਹਾਂ ਕਿਹਾ ਕਿ ਇਸੇ ਕਾਨੂੰਨ ਹੇਠ, ਸਰਕਾਰ ਦਾ ਫਰਜ਼ ਹੈ ਕਿ ਉਹ ਤਾਂਤਰਿਕਾਂ ਤੇ ਠੱਗਾਂ ਨੂੰ ਇਂਜ ਲੋਕਾਂ ਨਾਲ ਠੱਗੀ ਕਰਨ ਤੋਂ ਰੋਕੇ। *(ਪੰਜਾਬੀ ਟ੍ਰਿਬਿਊਨ)*

### ਪਾਖੰਡੀ ਮੋਨੀ ਬਾਬਾ ਕੁੱਟ ਕੇ ਡੇਰੇ 'ਚੋਂ ਕੱਢਿਆ

ਮਾਹਿਲਪੁਰ (ਪੱਤਰ ਪ੍ਰੇਰਕ)- ਇਥੋਂ 10 ਕਿਲੋਮੀਟਰ ਦੂਰ ਇਕ ਧਾਰਮਿਕ ਸਥਾਨ ਤੋਂ ਇਕ ਪਾਖੰਡੀ ਮੋਨੀ ਬਾਬੇ ਨੂੰ ਕੁੱਟ ਕੇ ਕੱਢ ਦਿੱਤਾ ਗਿਆ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਪਿੰਡ ਬਸੀ ਕਲਾਂ ਅਤੇ ਪਿੰਡ ਬਠੱਲਾ ਦੇ ਵਿਚਕਾਰ ਸਥਿਤ ਇਕ ਡੇਰੇ 'ਚ ਪਿਛਲੇ ਦੋ ਕੁ ਮਹੀਨਿਆਂ ਤੋਂ ਇਹ ਬਾਬਾ ਆਪਣੇ ਇਕ ਸਾਥੀ ਸਮੇਤ ਠਹਿਰਿਆ ਹੋਇਆ ਸੀ। ਅੰਧਵਿਸ਼ਵਾਸ਼ੀ ਲੋਕ ਇਸ ਬਾਬੇ ਦੇ ਚੇਲੇ ਬਣ ਗਏ ਜਿਨ੍ਹਾਂ ਵਿਚ ਕੁਝ ਔਰਤਾਂ ਵੀ ਸ਼ਾਮਲ ਸਨ। ਇਹ ਬਾਬਾ ਹਰ ਵੇਲੇ ਧੂਫ ਧੁਖਾਈ ਰੱਖਦਾ ਅਤੇ ਹਰੇਕ ਗੱਲ ਪਰਚੀ 'ਤੇ ਲਿਖ ਕੇ ਹੀ ਕਰਦਾ। ਕੁਝ ਲੋਕ ਧੂਫ, ਟਿੱਕੇ ਆਦਿ ਸਮੱਗਰੀ ਦੇ ਨਾਲ ਸ਼ਰਾਬ ਵੀ ਲਿਆਉਣ ਲੱਗੇ। ਉਹ ਰਾਤ ਭਰ ਬਾਬੇ ਕੋਲ ਠਹਿਰਦੇ। ਭਾਵੇਂ ਇਸ ਬਾਬੇ ਬਾਰੇ ਕਈ ਤਰ੍ਹਾਂ ਦੀ ਚਰਚਾ ਕਈ ਦਿਨਾਂ ਤੋਂ ਚਲ ਰਹੀ ਸੀ ਪਰ ਡੇਰੇ ਦੇ ਪ੍ਰਭਾਵ ਕਾਰਨ ਕੋਈ ਮੂੰਹ ਨਹੀਂ ਸੀ ਖੋਲ੍ਹਦਾ। ਇਕ ਰਾਤ ਇਥੋਂ ਨੇੜੇ ਦੇ ਇਕ ਪਿੰਡ ਦਾ ਇਕ ਸ਼ਰਧਾਲੂ ਬਾਬੇ ਕੋਲ ਸ਼ਰਾਬ ਦੀ ਬੋਤਲ ਲਿਆਇਆ ਅਤੇ ਦੜੇ ਸੱਟੇ ਦਾ ਨੰਬਰ ਪੁੱਛ ਲਈ ਰਾਤ ਬਾਬੇ ਕੋਲ ਠਹਿਰ ਗਿਆ। ਰਾਤ ਨੂੰ ਬਾਬੇ ਨੇ ਸ਼ਰਾਬ ਪੀ ਕੇ ਅਤੇ ਆਏ ਹੋਏ ਵਿਅਕਤੀਆਂ ਨੂੰ ਸ਼ਰਾਬ ਪਿਲਾ ਕੇ ਉਸ ਨਾਲ ਕੁਕਰਮ ਕਰਨ ਦਾ ਯਤਨ ਕੀਤਾ। ਇਸ ਕਾਰਨ ਇਹ ਵਿਅਕਤੀ ਘਬਰਾ ਕੇ ਡੇਰੇ ਚੋਂ ਦੌੜ ਗਿਆ। ਉਸ ਦੇ ਰੌਲਾ ਪਾਉਣ 'ਤੇ ਲੋਕ ਇਕੱਠੇ ਹੋ ਗਏ ਤੇ ਉਨ੍ਹਾਂ ਨੇ ਬਾਬੇ ਨੂੰ ਕੁੱਟਿਆ। ਬਾਬੇ ਨੇ ਮੋਨ ਦਾ ਪਾਖੰਡ ਛੱਡ ਕੇ ਲੋਕਾਂ ਨੂੰ ਦੱਸਿਆ ਕਿ ਉਹ ਲੋਕਾਂ ਸਾਹਮਣੇ ਹੀ ਮੋਨੀ ਬਣਦਾ ਹੈ ਜਦੋਂ ਕਿ ਖਾਸ ਸ਼ਰਧਾਲੂਆਂ ਨਾਲ ਕਮਰੇ ਦੇ ਅੰਦਰ ਗੱਲਾਂ ਵੀ ਕਰਦਾ ਹੈ। ਉਸ ਨੇ ਹੋਰ ਵੀ ਕਈ ਭੇਤ ਖੋਲ੍ਹੇ। *(ਪੰਜਾਬੀ ਟ੍ਰਿਬਿਊਨ)*

### ਮੀਲ ਪੱਥਰ ਦੀ ਪੂਜਾ

ਹੋਸ਼ੰਗਾਬਾਦ: (ਯੂ.ਐਨ.ਆਈ.) ਪੰਚਮੜ੍ਹੀ ਸੜਕ 'ਤੇ ਲੱਗਿਆ ਇਕ ਮੀਲ ਪੱਥਰ ਅਜ ਅਚਾਨਕ ਹੀ ਰੱਬ ਦਾ ਰੂਪ ਧਾਰ ਗਿਆ ਜਦੋਂ ਸ਼ਰਧਾਲੂਆਂ ਨੇ ਉਹਦੀ ਮਹਾਂਦੇਵ ਵਜੋਂ ਪੂਜਾ ਕਰਨੀ ਸ਼ੁਰੂ ਕਰ ਦਿੱਤੀ। ਪੁਲੀਸ ਨੇ ਬਥੇਰੀ ਵਾਹ ਲਾਈ ਹੈ ਕਿ ਲੋਕ ਮੀਲ-ਪੱਥਰ ਨੂੰ ਇਵੇਂ ਦੇਵਤਾ ਮੰਨ ਕੇ ਪੂਜਾ ਨਾ ਕਰਨ, ਪਰ ਲੋਕ ਅਜੇ ਤਕ ਹਟੇ ਨਹੀਂ ਹਨ। ਇਸ ਕਾਰਨ ਆਵਾਜਾਈ ਵਿਚ ਵਿਘਨ ਪੈ ਰਿਹਾ ਹੈ।

### ਬ੍ਰਿਟੇਨ ਵਿੱਚ ਵੀ ਔਰਤਾਂ ਵਧੇਰੇ ਵਹਿਮ ਕਰਦੀਆਂ ਹਨ

ਯੂ. ਕੇ. ਵਿੱਚ ਕੀਤੇ ਗਏ ਇੱਕ ਸਰਵੇ ਅਨੁਸਾਰ ਉਥੇ ਵੀ ਔਰਤਾਂ ਆਦਮੀਆਂ ਦੇ ਮੁਕਾਬਲੇ ਵਧੇਰੇ ਵਹਿਮ ਕਰਦੀਆਂ ਹਨ। ਸਰਵੇ ਮੁਤਾਬਿਕ 51 ਪ੍ਰਤੀਸ਼ਤ ਔਰਤਾਂ ਨੇ ਮੰਨਿਆ ਕਿ ਉਹ ਵੱਧ ਜਾਂ ਘੱਟ ਰੂਪ ਵਿੱਚ ਵਹਿਮ ਕਰਦੀਆਂ ਹਨ ਜਦ ਕਿ ਆਦਮੀਆਂ ਵਿੱਚ ਇਹ ਗਿਣਤੀ 29 ਪ੍ਰਤੀਸ਼ਤ ਹੈ। ਇਸ ਅਧਿਐਨ ਨੇ ਇਹ ਵੀ ਪਾਇਆ ਕਿ 75 ਪ੍ਰਤੀਸ਼ਤ ਔਰਤਾਂ ਅਕਸਰ ਉਂਗਲਾਂ ਨਾਲ ਕਰਾਸ ਬਣਾਉਂਦੀਆਂ ਹਨ ਜਦ ਕਿ ਆਦਮੀਆਂ ਵਿੱਚ ਇਹ ਆਦਤ 50 ਪ੍ਰਤੀਸ਼ਤ ਵਿੱਚ ਹੈ। (ਕਰਾਸ ਈਸਾਈ ਮੱਤ ਦਾ ਚਿੰਨ੍ਹ ਹੈ)। ਅਧਿਐਨ ਮੁਤਾਬਿਕ ਇਸ ਅੰਤਰ ਦਾ ਕਾਰਣ ਔਰਤਾਂ ਵਿੱਚ ਮੁਕਾਬਲਤਨ ਘੱਟ ਸਵੈਮਾਣ ਅਤੇ ਆਪਣੀਆਂ ਜ਼ਿੰਦਗੀਆਂ ਉਪਰ ਘੱਟ ਕੰਟਰੋਲ ਹੋਣਾ ਹੈ। *ਟਾਈਮਜ਼ ਆਫ਼ ਇੰਡੀਆ - 22 ਜੂਨ 2003*

# ਤੀਲਾਂ ਦਾ ਜਾਦੂ

*ਰਾਜਿੰਦਰ ਭਦੌੜ*

ਬੱਚਿਓ, ਇਸ ਵਾਰ ਤੁਹਾਨੂੰ ਮਾਚਸ ਦੀਆਂ ਤੀਲਾਂ ਦਾ ਜਾਦੂ ਦਿਖਾ, ਸਿਖਾ ਤੇ ਸਮਝਾ ਰਹੇ ਹਾਂ।

ਇਕ ਡੱਬੀ ਵਿਚ ਕੁੱਝ ਤੀਲਾਂ ਪਾਓ ਤੇ ਕਿਸੇ ਨੂੰ ਵੀ ਦੇ ਕੇ ਕਹੋ ਕਿ ਉਹ ਤੀਲਾਂ ਦੀ ਗਿਣਤੀ ਕਰ ਲਵੇ। ਜਦੋਂ ਉਹ ਤੀਲਾਂ ਦੀ ਗਿਣਤੀ ਕਰ ਲਵੇਗਾ ਤਾਂ ਤੁਸੀਂ ਉਸਨੂੰ ਕਹੋ ਕਿ ਗਿਣਤੀ ਵਾਲੇ ਉੱਤਰ ਦੇ ਦੋਹਾਂ ਅੰਕਾਂ ਦਾ ਜੋੜ ਕਰ ਲਵੇ! ਭਾਵ ਜੇਕਰ ਤੀਲਾਂ ਦੀ ਗਿਣਤੀ 26 ਹੈ ਤਾਂ ਅੰਕਾਂ ਦਾ ਜੋੜ 2+6=8 ਹੋਵੇਗਾ ਤੇ ਉਸਨੂੰ ਕਹੋ ਕਿ ਕੁੱਲ ਤੀਲਾਂ ਵਿਚੋਂ ਅੰਕਾਂ ਦੇ ਜੋੜ ਬਰਾਬਰ ਤੀਲਾਂ ਵਿਚੋਂ ਕੱਢ ਲਵੇ! ਜਦੋਂ ਉਹ ਤੀਲਾਂ ਕੱਢ ਲਵੇ ਤਾਂ ਤੁਸੀਂ ਉਸਨੂੰ ਤੁਰੰਤ ਆਪਣੇ ਵੱਲੋਂ ਦੱਸ ਸਕਦੇ ਹੋ ਕਿ ਬਾਕੀ ਡੱਬੀ ਵਿਚ 18 ਤੀਲਾਂ ਹਨ।

ਤੁਸੀਂ ਇਸ ਆਈਟਮ ਨੂੰ ਦੂਸਰੇ ਤਰੀਕੇ ਨਾਲ ਵੀ ਦਿਲਚਸਪ ਬਣਾ ਸਕਦੇ ਹੋ ਕਿ 20 ਤੋਂ 29 ਦੇ ਵਿਚਾਲੇ ਕੋਈ ਅੰਕ ਸੋਚ ਲਵੋ। ਜਿੰਨਾ ਅੰਕ ਸੋਚਿਆ ਹੈ ਉਸਦੇ ਦੋਨਾਂ ਅੰਕਾਂ ਦਾ ਜੋੜ ਕਰ ਲਵੋ। ਸੋਚੇ ਹੋਏ ਅੰਕ ਵਿਚੋਂ ਅੰਕਾਂ ਦਾ ਜੋੜ ਘਟਾਉਣ ਨੂੰ ਕਹੋ। ਜਦੋਂ ਉਹ ਅੰਕਾਂ ਦਾ ਜੋੜ ਘਟਾਏਗਾ ਤਾਂ ਤੁਸੀਂ ਆਪਣੇ ਵੱਲੋਂ ਇਹ ਕਹਿ ਸਕਦੇ ਹੋ ਕਿ ਇਸ ਡੱਬੀ ਵਿਚ ਜਿਨਾਂ ਉਸਦੇ ਘਟਾਉਣ ਤੇ ਉੱਤਰ ਆਇਆ ਹੈ ਉਨੀਆਂ ਤੀਲਾਂ ਹਨ। ਤੇ ਜਦੋਂ ਦਰਸ਼ਕ ਤੀਲਾਂ ਗਿਣੇਗਾ ਤਾਂ ਉਹ ਤੀਲਾਂ ਦੀ ਗਿਣਤੀ ਅਠਾਰਾਂ ਹੀ ਹੋਵੇਗੀ।

ਤੀਜਾ ਤਰੀਕਾ। ਤੁਸੀਂ ਕਿਸੇ ਨੂੰ ਮਾਚਸ ਵਿਚ ਕੁਝ ਤੀਲਾਂ ਪਾ ਕੇ ਦਿਓ ਅਤੇ ਕਹੋ ਕਿ ਇਸ ਵਿਚੋਂ 1 ਤੋਂ ਲੈ ਕੇ 5 ਤੱਕ ਜਿੰਨੀਆਂ ਮਰਜੀ ਤੀਲਾਂ ਕੱਢ ਦੇਵੇ ਤੇ ਬਾਕੀ ਤੀਲਾਂ ਦੀ ਗਿਣਤੀ ਕਰ ਲਵੇ। ਜਿੰਨੀ ਗਿਣਤੀ ਹੋ ਗਈ ਹੈ ਉੱਤਰ ਵਾਲੇ ਅੰਕਾਂ ਦਾ ਜੋੜ ਕਰੋ। ਕੁੱਲ ਤੀਲਾਂ ਵਿਚੋਂ ਅੰਕਾਂ ਦੇ ਜੋੜ ਜਿੰਨੀਆਂ ਤੀਲਾਂ ਹੋਰ ਕਢਵਾ ਦਿਢ। ਤੇ ਫਿਰ ਤੁਸੀਂ ਉੱਤਰ ਦਿਓ ਕਿ ਬਾਕੀ ਤੀਲਾਂ ਡੱਬੀ ਵਿਚ ਅਠਾਰਾਂ ਹਨ। ਦਰਸ਼ਕ ਹੈਰਾਨ ਹੋਣਗੇ।

ਇਸ ਆਈਟਮ ਵਿਚ ਤੁਹਾਨੂੰ ਮਾਚਸ ਵਿਚਲੀਆਂ ਤੀਲਾਂ ਦਾ ਹਿਸਾਬ ਰੱਖਣਾ ਹੋਵੇਗਾ।

ਤਿਆਰੀ: ਮੰਨ ਲਓ ਤੁਸੀਂ 18 ਉੱਤਰ ਵਾਲੀ ਮਾਚਸ ਤਿਆਰ ਕਰਨੀ ਹੈ ਤਾਂ ਉਸ ਵਿਚ ਤੀਲਾਂ ਦੀ ਗਿਣਤੀ 20 ਤੋਂ 29 ਤੱਕ ਰੱਖ ਸਕਦੇ ਹੋ। ਜੇਕਰ ਉੱਤਰ ਬਦਲਨਾ ਹੈ ਤਾਂ ਤੁਹਾਨੂੰ ਹੇਠ ਲਿਖੀ ਤਰਤੀਬ ਅਨੁਸਾਰ ਡੱਬੀਆਂ ਤਿਆਰ ਕਰਕੇ ਰੱਖ ਲੈਣੀਆਂ ਚਾਹੀਦੀਆਂ ਹਨ:-

| ਡੱਬੀ ਵਿਚ ਤੀਲਾਂ ਦੀ ਗਿਣਤੀ | ਤੁਹਾਡਾ ਉੱਤਰ |
|---|---|
| 10 ਤੋਂ 19 | 9 |
| 20 ਤੋਂ 29 | 18 |
| 30 ਤੋਂ 39 | 27 |
| 40 ਤੋਂ 49 | 36 ਆਦਿ ਆਦਿ। |

ਇਸ ਆਈਟਮ ਨੂੰ ਵਧੀਆ ਪ੍ਰਭਾਵਸ਼ਾਲੀ ਬਣਾਉਣ ਲਈ ਤੁਸੀਂ ਆਪਣੇ ਕੋਲ 3-4 ਤੀਲਾਂ ਦੀਆਂ ਡੱਬੀਆਂ ਪਹਿਲਾਂ ਤੋਂ ਹੀ ਤਿਆਰ ਕਰਕੇ ਰੱਖੋ ਅਤੇ ਉਹਨਾਂ ਦੇ ਬਾਹਰ ਕੋਈ ਇਹੋ ਜਿਹੀ ਨਿਸ਼ਾਨੀ ਲਗਵਾ ਦਿਓ ਤਾਂ ਕਿ ਤੁਹਾਨੂੰ ਬਿਨਾਂ ਤੀਲਾਂ ਦੇਖੇ ਹੀ ਇਹ ਪਤਾ ਚੱਲ ਜਾਵੇ ਕਿ ਇਸ ਡੱਬੀ ਵਿਚ ਕਿੰਨੀਆਂ ਤੀਲਾਂ ਹਨ। ਤੁਹਾਡੀ ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਇਕ ਡੱਬੀ ਨਾਲ ਇਕ ਸਮੇਂ ਇਕ ਵਾਰੀ ਹੀ ਜਾਦੂ ਦਿਖਾਓ। ਇਕੋ ਡੱਬੀ ਵਿਚ ਇਕੋ ਸਮੇਂ ਵਾਰ ਵਾਰ ਇਕੋ ਹੀ ਉੱਤਰ ਦੇਣ ਨਾਲ ਤੁਹਾਡੇ ਜਾਦੂ ਦਾ ਭੇਦ ਖੁੱਲ ਜਾਵੇਗਾ। ਜੇਕਰ ਇਕ ਡੱਬੀ ਨਾਲ ਇਕ ਤੋਂ ਵੱਧ ਵਾਰੀ ਜਾਦੂ ਕਰਨਾ ਪੈ ਜਾਵੇ ਤਾਂ ਪਹਿਲਾਂ ਦੱਸੀਆਂ ਵਿਧੀਆਂ ਵਿਚ ਵਿਧੀ ਬਦਲ ਦਿਓ। ਤੀਜੀ ਵਿਧੀ ਅਪਣਾਉਂਦੇ ਸਮੇਂ ਖਿਆਲ ਰੱਖੋ ਕਿ ਤੀਲਾਂ ਦੀ ਗਿਣਤੀ ਸਾਰਨੀ ਵਿਚ ਦਿੱਤੀ ਗਿਣਤੀ ਵਿਚਕਾਰ ਰਹਿਣੀ ਚਾਹੀਦੀ ਹੈ। ਇਹ ਪ੍ਰਭਾਵ ਕਦੇ ਵੀ ਨਾ ਪੈਣ ਦਿਓ ਕਿ ਤੀਲਾਂ ਤੁਸੀਂ ਪਹਿਲਾਂ ਗਿਣੀਆਂ ਹਨ ਜਾਂ ਡੱਬੀ ਖੋਲ ਕੇ ਵੈਸੇ ਹੀ ਇਕ ਦੋ ਤੀਲਾਂ ਜਲਾ ਕੇ ਸੁੱਟ ਦਿਓ।

---

*ਇੱਕ ਵਿਦਿਆਰਥਣ ਦੀ ਕਲਮ ਤੋਂ*

## ਮਨੁੱਖ ਨੂੰ

ਤੂੰ ਮਜ਼ਬ ਨੂੰ ਅਪਣਾ ਕੇ ਕੀ ਲੈਣਾ ਜੋ ਤੇਰੀ ਰੂਹ ਨੂੰ ਮਾਰਦਾ ਹੈ।
ਤੇਰੇ ਵਿਅਕਤੀਤਵ ਵਿਕਾਸ ਨੂੰ ਰੋਕਦਾ ਹੈ
ਤੇਰੇ ਹੁਨਰ ਨੂੰ ਦਬਾਉਂਦਾ ਹੈ
ਤੇਰੀ ਪਹਿਚਾਣ ਸਿਰਫ਼ ਇਨਸਾਨੀਅਤ ਹੈ
ਤੇ ਤੂੰ ਸਿਰਫ਼ ਇਨਸਾਨੀ ਭਾਈਚਾਰੇ ਨੂੰ ਅਪਣਾ
ਇਸ ਸਮਾਜ ਨੂੰ ਜਿਉਣ ਜੋਗਾ ਬਣਾ।
ਕਾਰਜਸ਼ੀਲ ਬਣ, ਕਰਮਯੋਗੀ ਤਰਕਸ਼ੀਲ ਬਣ।
ਧਰਮ ਦੇ ਝਗੜਿਆਂ ਤੋਂ ਦੂਰ ਰਹਿ,
ਮਨੁੱਖੀ ਦਰਦ ਦੀ ਪਹਿਚਾਣ ਕਰ
ਅਨੁਭਵ ਕਰ ਜੀਵਨ ਜਿਉਣ ਦਾ।
ਅਖੌਤੀ ਭਗਤੀ ਕਰਦੇ ਜੋ ਆਪਣੇ ਆਪ ਨੂੰ ਭੁੱਲਕੇ
ਆਪਣੇ ਆਲੇ ਦੁਆਲੇ ਤੋਂ ਬੇਖਬਰ, ਬੇਅਸਰ ਹੋ ਕੇ
ਉਹ ਇਨਸਾਨੀਅਤ ਨੂੰ ਕੀ ਜਾਨਣਗੇ।
ਹੈ ਲਾਹਣਤ ਉਨ੍ਹਾਂ ਦੇ ਜੀਵਨ ਨੂੰ
ਜੋ ਧਰਮ ਤੇ ਜਾਤੀਵਾਦ ਦੇ ਵਿਤਕਰੇ ਪਾਲਦੇ।
ਤੇਰਾ ਕੋਈ ਹੋਰ ਧਰਮ ਨਹੀਂ, ਜਾਤ ਨਹੀਂ
ਤੇਰਾ ਧਰਮ ਇਨਸਾਨੀ ਭਲਾਈ ਤੇ ਜਾਤ ਮਨੁੱਖਤਾ ਹੈ।

*ਸੁਖਪਾਲ ਕੌਰ ਮਾਨ,*
*ਪਿੰਡ ਤੇ ਡਾਕ. ਝੁੰਬਾ ਭਾਈਕਾ (ਬਠਿੰਡਾ)*



# ਸਰਗਰਮੀਆਂ

### ਇਕਾਈ ਕਾਲਾਂਵਾਲੀ

ਤਰਕਸ਼ੀਲ ਸੋਸਾਇਟੀ ਦੀ ਹਰਿਆਣਾ ਵਿੱਚ ਪੈਂਦੀ ਇਕਾਈ ਕਾਲਾਂਵਾਲੀ ਪਿਛਲੇ ਕਾਫੀ ਸਮੇਂ ਤੋਂ ਬਹੁਤ ਸਰਗਰਮੀ ਨਾਲ ਕੰਮ ਕਰ ਰਹੀ ਹੈ। ਉਸਦੀਆਂ ਪਿਛਲੇ ਮਹੀਨਿਆਂ ਦੀਆਂ ਕੁਝ ਸਰਗਰਮੀਆਂ ਦਾ ਵੇਰਵਾ ਇਸ ਤਰ੍ਹਾਂ ਹੈ।

ਮਾਰਚ ਮਹੀਨੇ ਵਿੱਚ 18 ਮਾਰਚ ਨੂੰ ਸਿਰਸਾ ਜਿਲ੍ਹੇ ਦੇ ਪਿੰਡ ਕਰੀਵਾਲਾ ਵਿਖੇ ਨਹਿਰੂ ਯੁਵਕ ਕੇਂਦਰ ਦੇ ਪ੍ਰੋਗਰਾਮ ਵਿੱਚ, 19 ਮਾਰਚ ਨੂੰ ਇਸੇ ਜਿਲ੍ਹੇ ਦੇ ਪਿੰਡ ਦੜਬੀ, 22 ਮਾਰਚ ਨੂੰ ਪਿੰਡ ਫਤੇਹਪੁਰੀਆਂ ਅਤੇ 26 ਮਾਰਚ ਨੂੰ ਪਿੰਡ ਬਾਜੇਕਾ ਵਿਖੇ ਗੁਰਸ਼ਰਨ ਸਿੰਘ ਦੇ ਨਾਟਕਾਂ ਦੇ ਪ੍ਰੋਗਰਾਮਾਂ ਵਿੱਚ ਅਤੇ 28 ਮਾਰਚ ਨੂੰ ਕਸਬਾ ਰਾਣੀਆਂ ਵਿਖੇ ਸ਼ਹੀਦ ਭਗਤ ਸਿੰਘ ਯਾਦਗਾਰੀ ਮੇਲੇ ਵਿੱਚ ਬਹੁਤ ਵਧੀਆ ਢੰਗ ਨਾਲ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਇਹਨਾਂ ਤਰਕਸ਼ੀਲ ਪ੍ਰੋਗਰਾਮਾਂ ਵਿੱਚ ਮਾ. ਹਰਦੇਵ ਸਿੰਘ, ਮਾ. ਸਮਸ਼ੇਰ ਸਿੰਘ, ਮਾ. ਅਜਾਇਬ ਸਿੰਘ, ਮਾ. ਜਗਦੀਸ਼, ਮਾ. ਸਤਨਾਮ, ਬਿੱਟੂ ਸ਼ਰਮਾ, ਅਤੇ ਚੇਤਨ ਸਿਰਸਾ ਨੇ ਹਿੱਸਾ ਲਿਆ।

ਪਿੰਡ ਸੁਖਚੈਨ ਅਤੇ ਸਿਰਸਾ ਸ਼ਹਿਰ ਵਿੱਚ ਅੱਗ ਲੱਗਣ ਦੇ ਦੋ ਮਹੱਤਵਪੂਰਨ ਕੇਸ ਹੱਲ ਕੀਤੇ ਗਏ। ਇਨ੍ਹਾਂ ਨੂੰ ਸੁਲਝਾਉਣ ਵਿੱਚ ਮਾ. ਹਰਦੇਵ ਦੇ ਨਾਲ ਨਾਲ ਮਾ. ਅਜਾਇਬ ਅਤੇ ਸਮਸ਼ੇਰ ਸਿੰਘ ਨੇ ਯੋਗਦਾਨ ਪਾਇਆ। ਪਿੰਡ ਭੰਗੂ ਅਤੇ ਪਿੰਡ ਘੁਕਿਆਂਵਾਲੀ ਦੇ ਦੋ ਮਾਨਸਿਕ ਰੋਗੀਆਂ ਨੂੰ ਹਿਪਨੋਟਾਈਜ਼ ਕਰਕੇ ਉਹਨਾਂ ਦਾ ਵਹਿਮ ਦੂਰ ਕੀਤਾ ਗਿਆ।

11 ਮਈ ਨੂੰ ਹਰਿਆਣਾ ਤਰਕਸ਼ੀਲ ਸੋਸਾਇਟੀ ਦੀ ਸਟੇਟ ਬਾਡੀ ਦੀ ਵਿਸ਼ੇਸ ਮੀਟਿੰਗ ਸਿਰਸਾ ਵਿਖੇ ਕਰਵਾਈ ਗਈ ਜਿਸਦਾ ਪ੍ਰਬੰਧ ਇਕਾਈ ਕਾਲਾਂਵਾਲੀ ਨੇ ਕੀਤਾ।

14 ਮਈ ਨੂੰ ਤਾਰੂਆਣਾ ਸਕੂਲ ਦੇ ਅਧਿਆਪਕ ਸਾਥੀ ਸੁਰਿੰਦਰ ਪਾਲ ਸਿੰਘ ਨੇ ਪਰਿਵਾਰ ਦੀ ਸਹਿਮਤੀ ਨਾਲ ਸਰੀਰਦਾਨ ਦੇ ਕਾਗਜ ਭਰੇ ਜਿਸਦੇ ਲਈ ਇਕਾਈ ਦੇ ਆਗੂਆਂ ਨੇ ਉਕਤ ਅਧਿਆਪਕ ਦੇ ਘਰ ਜਾਕੇ ਉਸਦੇ ਪਰਿਵਾਰ ਨੂੰ ਸਰੀਰਦਾਨ ਬਾਰੇ ਸਤੁੰਸ਼ਟ ਕਰਵਾਇਆ।

ਪਿੰਡ ਬਾਲਾਸਰ ਵਿਖੇ ਤਾਂਤਰਿਕ ਮਹਿਲਾ ਦਾ ਪਰਦਾਫਾਸ਼ ਕੀਤਾ ਗਿਆ ਅਤੇ ਪਿੰਡ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸੇ ਤਰ੍ਹਾਂ ਪਿੰਡ ਚੋਰਮਾਰ ਵਿਖੇ ਸਫਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ।

ਪਿੰਡ ਔਂਢਾ ਵਿਖੇ ਭੂਰਾ ਸਿੰਘ ਮਹਿਮਾ ਸਰਜਾ ਦੇ ਲੈਕਚਰ ਕਰਵਾਏ ਗਏ। ਲੈਕਚਰਾਰ ਰਵਿੰਦਰ ਸਿੰਘ ਨੇ ਵੀ ਜੀਵ ਵਿਗਿਆਨ ਬਾਰੇ ਚਾਨਣਾ ਪਾਇਆ ਜਦ ਕਿ ਮੈਜਿਕ ਟ੍ਰਿੱਕ ਅਤੇ ਪ੍ਰੋਗਰਾਮ ਜਥੇਬੰਦ ਕਰਨ ਵਿੱਚ ਮਾ. ਹਰਦੇਵ ਸਿੰਘ, ਮਾ. ਅਜਾਇਬ ਸਿੰਘ, ਮਾ. ਸਮਸ਼ੇਰ, ਮਾ. ਜਗਦੀਸ਼ ਅਤੇ ਮਾ. ਮੁਲਖ ਸਿੰਘ ਨੇ ਯੋਗਦਾਨ ਪਾਇਆ।

ਪਿੰਡ ਚੋਰਮਾਰ ਵਿਖੇ ਮਾਘੀ ਦੇ ਮੇਲੇ ਉਤੇ ਅਤੇ ਪਿੰਡ ਕੁਰਗਾਂਵਾਲੀ ਵਿਖੇ ਸ਼ਿਵਰਾਤਰੀ ਮੇਲੇ ਤੇ ਕਿਤਾਬਾਂ ਦਾ ਸਟਾਲ ਲਗਾਇਆ ਗਿਆ ਅਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਕਾਈ ਵੱਲੋਂ ਹਿੰਦੀ ਅਤੇ ਪੰਜਾਬੀ ਦੇ 350 ਮੈਗਜ਼ੀਨ ਨਿਯਮਤ ਰੂਪ ਵਿੱਚ ਲਗਾਏ ਜਾ ਰਹੇ ਹਨ। *ਰਿਪੋਰਟ - ਮਾ. ਅਜਾਇਬ ਜਲਾਲਆਣਾ*

### ਇਕਾਈ ਲੌਂਗੋਵਾਲ

ਇਕਾਈ ਲੌਂਗੋਵਾਲ ਵੱਲੋਂ 15 ਜੂਨ 2003 ਨੂੰ ਸਥਾਨਕ ਸ. ਸ. ਸ. ਸਕੂਲ (ਲੜਕੇ) ਵਿਖੇ 'ਸਰੀਰ ਦਾਨ ਅਤੇ ਅੰਗ ਦਾਨ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿੱਚ ਮੁੱਖ ਬੁਲਾਰੇ ਡਾ. ਸੰਜੀਵ ਚੈਰੀਅਨ (ਗੁਰਦਾ ਮਾਹਿਰ, ਸੀ. ਐਮ. ਸੀ. ਲੁਧਿਆਣਾ), ਦਲਬੀਰ ਕਟਾਣੀ (ਸਕੱਤਰ ਜੋਨ ਲੁਧਿਆਣਾ) ਅਤੇ ਪਰਮਵੇਦ (ਪ੍ਰਧਾਨ ਜੋਨ ਸੰਗਰੂਰ-ਬਰਨਾਲਾ) ਸਨ। ਡਾ. ਸੰਜੀਵ ਚੈਰੀਅਨ ਨੇ ਸਰੀਰ ਅਤੇ ਅੰਗ ਦਾਨ ਦੀ ਸਮੁੱਚੀ ਪ੍ਰਕਿਰਿਆ ਬਾਰੇ ਚਾਨਣਾ ਪਾਉਂਦੇ ਹੋਏ ਇਸਦੇ ਮਹੱਤਵ ਬਾਰੇ ਕਿਹਾ ਕਿ ਕੋਈ ਵਿਅਕਤੀ ਆਪਣੇ ਸਰੀਰ ਦੇ ਭਿੰਨ ਭਿੰਨ ਅੰਗ ਦਾਨ ਕਰਕੇ ਤਕਰੀਬਨ ਪੰਜਾਹ ਵਿਅਕਤੀਆਂ ਨੂੰ ਜੀਵਨ ਦੀਆਂ ਖੁਸ਼ੀਆਂ ਪ੍ਰਦਾਨ ਕਰ ਸਕਦਾ ਹੈ। ਡਾ. ਆਰ. ਐਨ. ਗੋਥਵਾਲ ਨੇ ਅੱਖਾਂ ਦਾਨ ਦੇ ਸਬੰਧ ਵਿੱਚ ਲੋਕਾਂ ਨੂੰ ਪ੍ਰੇਰਤ ਕਰਦੇ ਹੋਏ ਕਿਹਾ ਕਿ ਭਾਰਤ ਵਿੱਚ ਤਕਰੀਬਨ 1 ਕਰੋੜ 20 ਲੱਖ ਲੋਕ ਅੱਖਾਂ ਤੋਂ ਰਹਿਤ ਹਨ। ਅੱਖਾਂ ਦਾਨ ਕਰਨ ਦੀ ਪ੍ਰਵਿਰਤੀ ਨੂੰ ਬੜਾਵਾ ਦੇ ਕੇ ਅਸੀਂ ਉਨ੍ਹਾਂ ਲੋਕਾਂ ਨੂੰ ਖੁਸ਼ੀ ਪ੍ਰਦਾਨ ਕਰ ਸਕਦੇ ਹਾਂ। ਸ਼੍ਰੀ ਦਲਬੀਰ ਕਟਾਣੀ ਨੇ ਜਿੰਦਗੀ ਅਤੇ ਮੌਤ ਪ੍ਰਤੀ ਸੁਸਾਇਟੀ ਦੀ ਸਮਝ, ਗਲਤ ਸਮਾਜਿਕ ਪ੍ਰਬੰਧ ਅਤੇ ਮਿੱਥਾਂ ਬਾਰੇ ਵਿਸਥਾਰ ਵਿੱਚ ਗੱਲਬਾਤ ਕੀਤੀ। ਸੀ. ਐਮ. ਸੀ. ਲੁਧਿਆਣਾ ਤੋਂ ਆਏ ਸਿਸਟਰ ਰੀਤੂ ਅਤੇ ਸਿਸਟਰ ਪਰਮਿੰਦਰ ਕੌਰ ਨੇ ਡਾ. ਚੈਰੀਅਨ ਦੀ ਅੰਗਰੇਜੀ ਤਕਰੀਰ ਦਾ ਲੋਕਾਂ ਨੂੰ ਹਿੰਦੀ ਤਰਜਮਾ ਕਰਕੇ ਸੁਣਾਇਆ। ਸਟੇਜ ਸੰਚਾਲਨ ਤਰਕਸ਼ੀਲ ਆਗੂ ਬਲਬੀਰ ਚੰਦ ਲੌਂਗੋਵਾਲ ਨੇ ਕੀਤਾ ਅਤੇ ਇਕਾਈ ਪ੍ਰਧਾਨ ਰਣਜੀਤ ਸਿੰਘ ਨੇ ਸੈਮੀਨਾਰ ਵਿੱਚ ਹਾਜਰ ਹੋਏ ਲੋਕਾਂ ਦਾ ਧੰਨਵਾਦ ਕੀਤਾ। ਜੁਝਾਰ ਸਿੰਘ ਅਤੇ ਕੁਲਦੀਪ ਸਿੰਘ ਨੇ ਤਰਕਸ਼ੀਲ ਗੀਤ ਪੇਸ਼ ਕੀਤੇ।

ਇਸ ਸੈਮੀਨਾਰ ਵਿੱਚ 7 ਵਿਅਕਤੀਆਂ ਕਾਮਰੇਡ ਸੱਤਪਾਲ, ਬਲਵੰਤ ਕੌਰ, ਸਿਉਪਾਲ, ਸ਼ਮਿੰਦਰ ਸਿੰਘ, ਪ੍ਰਧਾਨ ਰਣਜੀਤ ਸਿੰਘ ਅਤੇ ਉਨ੍ਹਾਂ ਦੀ ਪਤਨੀ ਨੇ ਮੌਤ ਉਪਰੰਤ ਸਰੀਰ ਦਾਨ ਕਰਨ ਦਾ ਐਲਾਨ ਕੀਤਾ ਅਤੇ ਤਕਰੀਬਨ 20 ਵਿਅਕਤੀਆਂ ਨੇ ਅੱਖਾਂ ਦਾਨ ਕਰਨ ਦਾ ਐਲਾਨ ਕਰਕੇ ਲੌਂਗੋਵਾਲ ਵਿੱਚ ਇੱਕ ਨਵੀਂ ਪਿਰਤ ਦਾ ਆਗ਼ਾਜ਼ ਕੀਤਾ।

*ਰਿਪੋਰਟ - ਬਲਬੀਰ ਚੰਦ ਲੌਂਗੋਵਾਲ*

### ਇਕਾਈ ਲੁਧਿਆਣਾ

1. 19 ਜੁਲਾਈ ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਟਾਹਲੀ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਵਿੱਚ ਮੋਹਣਜੀਤ ਥਰੀਕੇ, ਹਰਚੰਦ ਸਿੰਘ ਅਤੇ ਰਵਿੰਦਰ ਝਾਂਡੇ ਨੇ ਬੱਚਿਆਂ ਨੂੰ ਤਰਕਸ਼ੀਲ ਬਣਨ ਲਈ ਪ੍ਰੇਰਿਆ। ਜਾਦੂ ਦਾ ਸ਼ੋਅ ਜਗਦੇਵ ਕੰਮੋਮਾਜਰਾ ਨੇ ਪੇਸ਼ ਕੀਤਾ। ਸਮੁੱਚੇ ਪ੍ਰੋਗਰਾਮ ਦੀ ਅਖਬਾਰ ਵਿੱਚ ਵਧੀਆ ਕਵਰੇਜ ਹੋਈ।
2. 28 ਜੁਲਾਈ ਨੂੰ ਤਰਕਸ਼ੀਲ ਸੋਸਾਇਟੀ ਇਕਾਈ ਲੁਧਿਆਣਾ ਦਾ ਇੱਕ ਵਫਦ ਡਿਪਟੀ ਕਮਿਸ਼ਨਰ ਅਨੁਰਾਗ ਵਰਮਾ ਨੂੰ ਮਿਲਿਆ।

ਵਫਦ ਵੱਲੋਂ ਮੰਗ ਕੀਤੀ ਗਈ ਅਖਬਾਰਾਂ ਅਤੇ ਟੈਲੀਵੀਜ਼ਨ ਉਪਰ ਜੋ ਜੋਤਸ਼ੀ, ਤਾਂਤਰਿਕ ਆਦਿ ਆਪਣੇ ਕੋਲ ਗੈਬੀ ਸ਼ਕਤੀਆਂ ਹੋਣ ਦੇ ਦਾਅਵੇ ਕਰ ਰਹੇ ਹਨ ਉਨ੍ਹਾਂ ਨੂੰ ਸੋਸਾਇਟੀ ਦਾ ਚੈਲਿੰਜ ਕਬੂਲ ਕਰਨ ਜਾਂ ਆਪਣਾ ਪ੍ਰਚਾਰ ਬੰਦ ਕਰਨ ਲਈ ਕਿਹਾ ਜਾਵੇ। ਇਸਤੋਂ ਇਲਾਵਾ ਸਕੂਲਾਂ ਅਤੇ ਹੋਰ ਵਿਦਿਅਕ ਸੰਸਥਾਵਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਕਰਨ ਲਈ ਮਨਜ਼ੂਰੀ ਦੇਣ ਦੀ ਮੰਗ ਕੀਤੀ ਗਈ। ਡੀ. ਸੀ. ਸਾਹਿਬ ਨੇ ਪ੍ਰੋਗਰਾਮ ਦੇਖਣ ਬਾਅਦ ਮਨਜ਼ੂਰੀ ਦੇਣ ਦਾ ਵਾਅਦਾ ਕੀਤਾ।

*ਮੋਹਨਜੀਤ ਥਰੀਕੇ*

## ਇਕਾਈ ਬੜੀ

ਪਿੰਡ ਹਸਨਪੁਰ ਵਿੱਚ ਗੁਰੂ ਰਵਿਦਾਸ ਸਮਾਜ ਭਲਾਈ ਕਲੱਬ ਵੱਲੋਂ ਤਰਕਸ਼ੀਲ ਸੋਸਾਇਟੀ ਇਕਾਈ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਗੁਰਸ਼ਰਨ ਸਿੰਘ ਵੱਲੋਂ ਨਾਟਕ ਮਿਸਤਰੀ ਰਾਮ ਲਾਲ, ਮੋਚੀ ਦਾ ਪੁੱਤ ਖੇਡੇ ਗਏ। ਤਰਕਸ਼ੀਲ ਜਾਦੂਗਰ ਗੁਰਵਿੰਦਰ ਬੜੀ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ ਅਤੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਅੰਧਵਿਸ਼ਵਾਸ ਦੇ ਜਾਲੇ ਲਾਹ ਕੇ ਵਿਗਿਆਨਕ ਸੋਚ ਅਪਨਾਉਣ ਅਤੇ ਬਰਾਬਰੀ ਵਾਲਾ ਸਮਾਜ ਸਿਰਜਣ ਦਾ ਸੱਦਾ ਦਿੱਤਾ। ਇਸ ਮੌਕੇ ਤੇ ਵਿਦਿਆਰਥੀ ਆਗੂ ਬੀਰਬਲ ਬਾਲਾ ਨੇ ਵੀ ਲੋਕਾਂ ਨਾਲ ਵਿਚਾਰ ਸਾਂਝੇ ਕੀਤੇ। ਮੇਲੇ ਵਿੱਚ ਇਲਾਕੇ ਭਰ ਵਿੱਚੋਂ ਦੋ ਹਜ਼ਾਰ ਦੇ ਕਰੀਬ ਲੋਕਾਂ ਨੇ ਸ਼ਮੂਲੀਅਤ ਕੀਤੀ।

*ਗੁਰਵਿੰਦਰ ਬੜੀ*

ਚੋਹਲਾ ਸਾਹਿਬ ਦੇ ਨਜ਼ਦੀਕ ਪਿੰਡ ਮੋਹਨਪੁਰ ਵਿਚ ਬਾਬਾ ਜਵਾਹਰ ਦਾਸ ਮੇਲਾ ਕਮੇਟੀ ਦੇ ਸਹਿਯੋਗ ਨਾਲ ਰਾਤ ਨੂੰ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਪਿੰਡ ਮੋਹਨਪੁਰ ਤੋਂ ਇਲਾਵਾ ਆਸ ਪਾਸ ਦੇ ਇਲਾਕੇ ਵਿਚੋਂ ਹਜ਼ਾਰਾਂ ਲੋਕਾਂ ਨੇ ਤਰਕਸ਼ੀਲ ਮੇਲਾ ਦੇਖਿਆ। ਇਸ ਤਰਕਸ਼ੀਲ ਮੇਲੇ ਵਿਚ ਰੇਲ ਕੋਚ ਫੈਕਟਰੀ ਕਪੂਰਥਲਾ ਦੀ ਟੀਮ ਵੱਲੋਂ ਪ੍ਰਸੱਧ ਨਾਟਕਕਾਰ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ ''ਟੋਆ'' ''...ਤੇ ਦੇਵ ਪੁਰਸ਼ ਹਾਰ ਗਏ'' ਪੂਰੀ ਸਫਲਤਾ ਨਾਲ ਪੇਸ਼ ਕੀਤੇ ਗਏ। ''ਮੈਂ ਧਰਤੀ ਪੰਜਾਬ ਦੀ...'' 'ਤੇ ਅਧਾਰਤ ਕੋਰੀਓਗ੍ਰਾਫੀ ਨੇ ਦਰਸ਼ਕਾਂ ਨੂੰ ਝੰਜੋੜ ਕੇ ਰੱਖ ਦਿੱਤਾ। ਤਰਕਸ਼ੀਲ ਆਗੂ ਕਾਮਰੇਡ ਨਿਰਮਲ ਸਿੰਘ ਨੇ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਦਾ ਸੱਦਾ ਦਿੱਤਾ।

ਤਰਕਸ਼ੀਲ ਆਗ ਡਾ.ਮੁਖਵਿੰਦਰ ਸਿੰਘ, ਡਾ.ਨਿਰਮਲ ਸਿੰਘ, ਰੇਲ ਕੋਚ ਫੈਕਟਰੀ ਦੇ ਆਗੂ ਅਤੇ ਤਰਕਸ਼ੀਲ ਤੇਜਪਾਲ ਸਿੰਘ ਨੇ ਪਖੰਡੀ ਸਾਧਾਂ ਵੱਲੋਂ ਕਰਾਮਾਤ ਦੇ ਰੂਪ 'ਚ ਪਰਚਾਰੇ ਜਾਂਦੇ ਜਾਦੂ ਦੇ ਟਰਿੱਕਾਂ ਨੂੰ ਵਿਖਾ ਕੇ ਇਨ੍ਹਾਂ ਦੀ ਵਿਆਖਿਆ ਕੀਤੀ। ਸਟੇਜ ਤੋਂ ਗਰਮ ਸੰਗਲਾਂ ਨੂੰ ਠੰਡਾ ਕਰਕੇ ਵਿਖਾਉਣ ਤੋਂ ਇਲਾਵਾ, ਮਘਦੇ ਕੋਲਿਆਂ 'ਤੇ ਤੁਰਨ ਦੀ ਸ਼ੁਰੂਆਤ ਤਰਕਸ਼ੀਲ ਬੀਬੀ ਅਮਰਜੀਤ ਕੌਰ ਅਤੇ ਕਾਮਰੇਡ ਲਖਵਿੰਦਰ ਸਿੰਘ ਨੇ ਕੀਤੀ ਅਤੇ ਉਨ੍ਹਾਂ ਨੂੰ ਵੇਖ ਕੇ ਦਰਸ਼ਕਾਂ ਵਿਚੋਂ ਕਈਆਂ ਨੇ ਵੀ ਕੋਲਿਆਂ 'ਤੇ ਤੁਰਨ ਦਾ ਢੰਗ ਸਿੱਖਿਆ। ਮੰਚ ਸੰਚਾਲਨ ਬਲਬੀਰ ਪਰਵਾਨਾ ਨੇ ਨਿਭਾਇਆ।

*ਬਲਬੀਰ ਪਰਵਾਨਾ*

## ਇਕਾਈ ਰਾਮਪੁਰਾ ਫੂਲ

1. ਇਸ ਇਕਾਈ ਵੱਲੋਂ ਔਰਤਾਂ ਦੇ ਹੱਕਾਂ ਲਈ ਰੱਖੇ ਪ੍ਰੋਗਰਾਮ ਵਿਚ ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸਟਾਲ ਲਾਈ ਗਈ। ਇਸ ਦਾ ਪ੍ਰਬੰਧ ਮਾਸਟਰ ਅਵਤਾਰ ਸਿੰਘ, ਡਾ.ਜਗਤਾਰ ਸਿੰਘ ਤੇ ਮਿਸਜ਼ ਜਗਤਾਰ ਸਿੰਘ ਨੇ ਕੀਤਾ।

2. ਫੂਲ ਟਾਊਨ ਵਿਖੇ ਬੀਬੀ ਪਾਰੋ ਦੇ ਮੇਲੇ 'ਤੇ ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸਟਾਲ ਲਾਈ ਗਈ। ਜਗਦੇਵ ਸਿੰਘ, ਭੋਲਾ ਸਿੰਘ ਅਤੇ ਜੰਟਾ ਸਿੰਘ ਵੱਲੋਂ ਜਾਦੂ ਸ਼ੋ ਦਿੱਤਾ ਗਿਆ ਅਤੇ ਮੇਲੇ ਤੇ ਆਇਆਂ ਲੋਕਾਂ ਨੂੰ ਅਖੌਤੀ ਸਾਧਾਂ ਸੰਤਾਂ, ਪੰਡਤਾਂ, ਪਾਧਿਆਂ, ਪੀਰਾਂ, ਫਕੀਰਾਂ ਵੱਲੋਂ ਕੀਤੀ ਜਾਂਦੀ ਆਰਥਕ ਅਤੇ ਮਾਨਸਿਕ ਲੁੱਟ ਬਾਰੇ ਜਾਣੂ ਕਰਾਇਆ ਗਿਆ।

3. ਪਿੰਡ ਭੂੰਦੜ ਵਿਖੇ ਗੁਰੂ ਨਾਨਕ ਪਬਲਿਕ ਸਕੂਲ ਅਤੇ ਦਸ਼ਮੇਸ਼ ਪਬਲਿਕ ਸਕੂਲ ਵਿਚ ਸਾਖਰਤਾ ਅਤੇ ਸੁਸਾਇਟੀ ਦੇ ਸਾਂਝੇ ਪ੍ਰੋਗਰਾਮ ਵਿਚ ਭੋਲਾ ਸਿੰਘ ਅਤੇ ਜਗਦੇਵ ਸਿੰਘ ਨੇ ਮੈਜਿਕ ਸ਼ੋ ਦਿੱਤਾ ਅਤੇ ਬੱਚਿਆਂ ਨੂੰ ਅੰਧ-ਵਿਸ਼ਵਾਸ਼ 'ਚੋਂ ਕੱਢ ਕੇ ਵਿਗਿਆਨਕ ਸੋਚ ਅਪਨਾਉਣ ਦਾ ਸੁਝਾਅ ਦਿੱਤਾ। ਅਤੇ ਦੂਰਦਰਸ਼ਨ ਤੋਂ ਅੰਧ-ਵਿਸ਼ਵਾਸ਼ ਵਾਲੇ ਸੀਰੀਅਲ ਦੇਖ ਕੇ ਵਧੇਰੇ ਹੋਏ ਲੜਕੇ ਅਤੇ ਲੜਕੀਆਂ ਦੇ ਕੇਸਾਂ ਬਾਰੇ ਜਾਣੂ ਕਰਵਾਇਆਂ।

4. ਗੌਰਮਿੰਟ ਹਾਈ ਸਕੂਲ ਢਪਾਲੀ ਵਿਖੇ ਸਾਖਰਤਾ ਅਤੇ ਸੁਸਾਇਟੀ ਦੇ ਸਾਂਝੇ ਪ੍ਰੋਗਰਾਮ ਜਗਦੇਵ ਸਿੰਘ ਅਤੇ ਭੋਲਾ ਸਿੰਘ ਨੇ ਮੈਜਿਕ ਸ਼ੋ ਦਿੱਤਾ ਅਤੇ ਬੱਚਿਆਂ ਨੂੰ ਸਮਾਜ ਵਿਚ ਪਾਏ ਜਾ ਰਹੇ ਅੰਧ-ਵਿਸ਼ਵਾਸ਼ ਅਤੇ ਬੇਲੋੜੀਆਂ ਰਸਮਾਂ ਰਿਵਾਜਾਂ 'ਚੋਂ ਨਿਕਲ ਕੇ ਸਮਾਜ ਦੀ ਚੰਗੀ ਉਸਾਰੀ ਕਰਨ ਬਾਰੇ ਪ੍ਰੇਰਿਆ ਗਿਆ। ਬਾਅਦ ਵਿਚ ਪਿੰਡ ਦੇ ਸਰਪੰਚ ਬੂਟਾ ਸਿੰਘ ਅਤੇ ਪੰਚਾਇਤ ਅਤੇ ਸਕੂਲ ਵੱਲੋਂ ਸੁਸਾਇਟੀ ਨੂੰ ਦੋ ਦੋ ਸੌ ਰੁਪੈ ਸਹਾਇਤਾ ਵਜੋਂ ਦਿੱਤੇ ਗਏ। ਸੁਸਾਇਟੀ ਵੱਲੋਂ ਸਕੂਲ ਲਈ ਫਰੀ ਮੈਗਜ਼ੀਨ ਲਾਇਆ ਗਿਆ।

5. 9.8.2003 ਨੂੰ ਆਰੀਆ ਸਕੂਲ, ਰਾਮਪੁਰਾ ਫੂਲ ਵਿਖੇ ਸੁਸਾਇਟੀ ਦਾ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਭੋਲਾ ਸਿੰਘ ਅਤੇ ਜਗਦੇਵ ਸਿੰਘ ਵਲੋਂ ਮੈਜਿਕ ਸ਼ੋ ਦਿੱਤਾ ਗਿਆ ਅਤੇ ਅਜਿਹੇ ਟਰਿੱਕ ਦਿਖਾਏ ਗਏ ਜੋ ਤਾਂਤਰਿਕ ਅਤੇ ਜੋਤਸ਼ੀ ਵਿਗਿਆਨ ਨੂੰ ਵਰਤ ਕੇ ਸਾਡੀ ਸੋਚ ਨੂੰ ਗੈਰ-ਵਿਗਿਆਨਕ ਬਣਾਉਂਦੇ ਹਨ। ਅੰਤ ਵਿਚ ਸਕੂਲ ਦੀ ਪ੍ਰਿੰਸੀਪਲ ਨੇ ਸੁਸਾਇਟੀ ਦੇ ਕੰਮਾਂ ਕਾਰਾਂ ਨੂੰ ਸਲਾਹਿਆ ਅਤੇ ਧੰਨਵਾਦ ਕੀਤਾ।

*ਜਗਦੇਵ ਸਿੰਘ, ਰਾਮਪੁਰਾ*

## ਇਕਾਈ ਸਾਦਿਕ

ਇਸ ਇਕਾਈ ਦੇ ਪ੍ਰਧਾਨ ਬਲਦੇਵ ਸਾਦਿਕ, ਕੈਸ਼ੀਅਰ ਗਿੰਦਰ ਕਿਲਾ ਨੌਂ, ਸਕੱਤਰ ਬਖਸ਼ੀਸ਼ ਅਜ਼ਾਦ, ਪ੍ਰੈਸ ਸਕੱਤਰ ਸੁਖਜਿੰਦਰ ਸਿੰਘ ਅਤੇ ਮੀਡੀਆ ਇਨਚਾਰਜ ਪਰਮਜੀਤ ਸਾਦਿਕ ਨੇ ਇਲਾਕੇ ਭਰ ਦੇ ਸਕੂਲਾਂ ਵਿਚ ਮੈਜ਼ਿਕ ਸ਼ੋ ਕਰਕੇ ਸਕੂਲਾਂ ਦੇ ਬੱਚਿਆਂ ਨੂੰ ਜਾਗ੍ਰਿਤ ਕਰਨ ਦਾ ਉਪਰਾਲਾ ਕੀਤਾ। ਇਸਨ੍ਹਾਂ ਸਕੂਲਾਂ ਵਿਚ ਸ਼ਾਮਲ ਹਨ ਕੰਮੇਆਣਾ, ਡੱਗੋ ਰੋਮਾਣਾ, ਢੀਮਾਂ ਵਾਲੀ, ਮਚਾਕੀ ਮੱਲ ਸਿੰਘ, ਵਾਂਦਰ ਜਟਾਣਾ, ਵਾੜਾ ਦਰਾਕਾ, ਸੁਖਨ ਵਾਲਾ, ਡੋਹਕ, ਭੰਗੇ ਵਾਲਾ, ਕਾਨਿਆਂ ਵਾਲੀ, ਪੱਖੀ ਕਲਾਂ, ਮਚਾਕੀ ਕਲਾਂ, ਘੁਗਿਆਣਾ, ਮੁਮਾਰਾ, ਖੁਖਰਾਣਾ, ਮਹੇਸਰੀ, ਢੁੱਡੀ, ਕੋਟ ਸੁਖੀਆ, ਮਹਿਤਾਬਗੜ੍ਹ, ਮੁੱਦਕੀ, ਕੋਟ ਕਰੋੜ, ਝੰਡੇਆਣਾ, ਤੂੰਬੜਭੰਨ, ਵਾੜਾ ਭਾਈ, ਜਨੇਰੀਆ, ਸ਼ੇਰ ਸਿੰਘ ਵਾਲਾ, ਗੁਰੂ ਹਰ ਸਹਾਏ, ਝੋਕ ਟਹਿਲ ਸਿੰਘ ਵਾਲਾ, ਮੇਘਾ ਰਾਏ, ਖੁੰਦਰ, ਮਮਦੋਟ, ਹੱਸਨ ਭੱਟੀ ਆਦਿ। ਇਨ੍ਹਾਂ ਸਕੂਲਾਂ ਵਿਚ 1500 ਮੈਗਜ਼ੀਨ ਵੇਚੇ ਗਏ। ਸਕੂਲਾਂ ਦੇ ਸਮੂਹ ਸਟਾਫ ਵੱਲੋਂ ਭਰਵਾਂ ਹੁੰਗਾਰਾ ਦਿੱਤਾ ਗਿਆ।

*ਬਲਦੇਵ ਸਾਦਿਕ*

## ਇਕਾਈ ਅਬੋਹਰ

1. ਪਿੰਡ ਮਲੂਕਪੁਰਾ ਵਿਚ ਹਰਦੇਵ ਸਿੰਘ ਬਰਾੜ ਦੀਆਂ ਲੜਕੀਆਂ ਬਲਜੀਤ ਕੌਰ ਅਤੇ ਰਾਜਵੀਰ ਕੌਰ ਦੇ ਵਿਆਹ ਦੇ ਸਮੇਂ ਉਹਨਾਂ ਨੇ ਆਪਣੇ ਘਰ ਇਕ ਛੋਟਾ ਜਿਹਾ ਤਰਕਸ਼ੀਲ ਪਰੋਗਰਾਮ ਪੇਸ਼ ਕਰਵਾਇਆ। ਇਸ ਵਿਚ ਸੁਖਦੇਵ ਸਿੰਘ ਤੇ ਬਾਗ ਚੰਦ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਜਾਦੂ ਦੇ ਟਰਿੱਕ ਵੀ ਵਿਖਾਏ।

2. ਅਬੋਹਰ ਵਿਖੇ ਭਗਵਾਨ ਦਾਸ ਜੇ.ਈ. ਦੇ ਘਰ ਮੈਂਬਰਾਂ ਨੂੰ ਸਰਗਰਮ ਕਰਨ ਲਈ ਜਾਦੂ ਦੇ ਟਰਿੱਕਾਂ ਸਬੰਧੀ ਇਕ ਟਰੇਨਿੰਗ ਕੈਂਪ ਲਗਾਇਆ ਗਿਆ। ਇਸ ਵਿਚ ਜਾਦੂਗਰ ਬਰਾੜ ਉਰਫ ਸੁਖਦੇਵ ਸਿੰਘ ਮਲੂਕਪੁਰਾ ਨੇ ਜਾਦੂ ਦੇ ਟਰਿੱਕ ਦਿਖਾ ਕੇ ਉਨ੍ਹਾਂ ਬਾਰੇ ਵਿਸ਼ੇਸ਼ ਜਾਣਕਾਰੀ ਦਿੱਤਾ। ਹਰ ਇਕ ਟਰਿੱਕ ਪੇਸ਼ ਕਰਨ ਦਾ ਸਹੀ ਢੰਗ ਦੱਸਿਆ।

3. ਪਿੰਡ ਦੀਵਾਨ ਖੇੜਾ ਵਿਚ ਪੰਜ ਪੀਰਾਂ ਦੇ ਮੇਲੇ ਤੇ ਸੁਸਾਇਟੀ ਦੇ ਜਾਦੂਗਰ ਸੁਖਦੇਵ ਨੇ ਮੈਜਿਕ ਸ਼ੋ ਕੀਤਾ ਅਤੇ ਸੁਸਾਇਟੀ ਦੀਆਂ ਸ਼ਰਤਾਂ ਦੱਸੀਆਂ ਅਤੇ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਬਾਰੇ ਕਿਹਾ। ਇਸ ਵਿਚ ਲਾਭ ਸਿੰਘ ਜੋਧਪੁਰ, ਰਮੇਸ਼ ਕੁਮਾਰ, ਭਜਨ ਲਾਲ, ਬਾਗ ਚੰਦ ਨੇ ਵਿਸ਼ੇਸ਼ ਯੋਗਦਾਨ ਪਾਇਆ। ਪਿੰਡ ਵਾਲਿਆਂ ਨੇ ਤਰਕਸ਼ੀਲਾਂ ਦੇ ਕੰਮਾਂ ਦੀ ਸ਼ਲਾਘਾ ਕੀਤੀ।

4. ਅਬੋਹਰ ਵਿਖੇ ਪੰਜ ਪੀਰ ਮੇਲੇ ਤੇ ਜਾਦੂ ਦੇ ਸ਼ੋ ਪੇਸ਼ ਕੀਤੇ। ਬਾਹਰ ਪਿੰਡਾਂ ਤੋਂ ਆਏ ਲੋਕਾਂ ਨੇ ਬੜੇ ਸ਼ੌਕ ਨਾਲ ਪ੍ਰੋਗਰਾਮ ਦੇਖਿਆ। ਸੁਖਦੇਵ ਮਲੂਕ, .ਚੰਦਰ ਭਾਨ, ਸੀਤਾ ਰਾਮ ਨੇ ਜਾਦੂ ਦੇ ਸ਼ੋ ਪੇਸ਼ ਕੀਤੇ। ਗਨਪਤ ਰਾਮ, ਮਾ. ਕੁਲਜੀਤ ਸਿੰਘ ਨੇ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ।

5. ਸ਼ਹੀਦ ਊਧਮ ਸਿੰਘ ਦੇ ਸ਼ਹੀਦੀ ਦਿਵਸ ਤੇ ਪਿੰਡ ਬਜੀਦਪੁਰ (ਕੱਟਿਆਂਵਾਲੀ) ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਵਿਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦਾਖਾਂ ਦੀ ਟੀਮ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਪ੍ਰੇਤ' ਅਤੇ ''...ਤੇ ਦੇਵ ਪੁਰਸ਼ ਹਾਰ ਗਏ'' ਅਤੇ ਕੋਰੀਓਗ੍ਰਾਫੀ ''ਮੇਰਾ ਰੰਗ ਦੇ ਬਸੰਤੀ ਚੋਲਾ'' ਤੇ ''ਚੋਰਾਂ ਦੇ ਵੱਸ ਪੈ ਕੇ ਧਰਤੀ ਮਾਂ ਪਈ ਕੁਰਲਾਉਂਦੀ'' ਪੇਸ਼ ਕੀਤੇ ਗਏ। ਪਿੰਡ ਦੇ ਲੋਕਾਂ ਨੇ ਬਹੁਤ ਸ਼ਲਾਘਾ ਕੀਤੀ।

ਵਿਗਿਆਨ ਸਬੰਧੀ ਸਵਾਲ ਮਾਸਟਰ ਕੁਲਜੀਤ, ਸੀਤਾ ਤੇ ਮੁਕੇਸ਼ ਨੇ ਬੱਚਿਆਂ ਨੂੰ ਪੁੱਛੇ ਤੇ ਜੇਤੂ ਬੱਚਿਆਂ ਨੂੰ ਇਨਾਮ ਦੇ ਕੇ ਸਨਮਾਨਿਤ ਵੀ ਕੀਤਾ।

ਸੁਖਦੇਵ ਮਲੂਕਪੁਰਾ ਤੇ ਚੰਦਰ ਭਾਨ ਨੇ ਹੈਰਾਨੀਜਨਕ ਜਾਦੂ ਦੇ ਸ਼ੋ ਪੇਸ਼ ਕੀਤੇ ਤੇ ਲੋਕਾਂ ਨੂੰ ਜਾਦੂ ਸਬੰਧੀ ਜਾਣਕਾਰੀ ਦਿੱਤੀ। ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਸੁਖਦੇਵ ਸਿੰਘ ਨੇ ਚਲਾਇਆ।

ਗਨਪਤ ਰਾਮ ਅਬੋਹਰ ਨੇ ਸੁਸਾਇਟੀ ਅਤੇ ਮਾਨਸਿਕ ਰੋਗਾਂ ਬਾਰੇ ਵਿਸਥਾਰ-ਪੂਰਵਕ ਜਾਣਕਾਰੀ ਦਿੱਤੀ। ਅਖੌਤੀ ਸਾਧਾਂ-ਸੰਤਾਂ ਨੂੰ ਖੁੱਲਾ ਚੈਲਿੰਜ ਕੀਤਾ। ਪ੍ਰਦਰਸ਼ਨੀ ਤੇ ਸਟਾਲ ਜਗਦੀਸ਼ ਕੁਮਾਰ ਕਿੱਕਰ ਖੇੜਾ, ਜੱਗੂ ਰਾਮ, ਕੁਲਦੀਪ ਚੂਹੜੀਵਾਲਾ ਧੰਨਾ ਨੇ ਲਗਾਈ ਤੇ ਪ੍ਰਦਰਸ਼ਨੀ ਬਹੁਤ ਖਿੱਚ ਦਾ ਕੇਂਦਰ ਬਣੀ। ਲੋਕਾਂ ਦੇ ਸ਼ੰਕਿਆਂ ਦੇ ਜਵਾਬ ਵੀ ਦਿੱਤੇ ਗਏ। ਸਟੇਜ ਦੀ ਜ਼ਿੰਮੇਵਾਰੀ ਮਾਸਟਰ ਕੁਲਜੀਤ ਨੇ ਨਿਭਾਈ।

*ਜਗਦੀਸ਼ ਕੁਮਾਰ ਕਿੱਕਰ ਖੇੜਾ*

## ਇਕਾਈ ਬੁਢਲਾਡਾ

ਬੁਢਲਾਡਾ ਦੀ ਅਨਾਜ ਮੰਡੀ ਵਿਚ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਵਿਚ ਲੋਕ ਕਲਾ ਮੰਚ ਜ਼ੀਰਾ ਵੱਲੋਂ ਨਾਟਕ, ਜਾਦੂ ਦੇ ਸ਼ੋਅ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਕੋਰੀਓਗ੍ਰਾਫੀ ''ਮੈਨੂੰ ਕੁੱਖ 'ਚ ਨਾ ਕਤਲ ਕਰਾ...'' ਨੇ ਸਾਰਿਆਂ ਦੀਆਂ ਅੱਖਾਂ ਵਿਚ ਹੰਝੂ ਲਿਆ ਦਿੱਤੇ। ਮੇਘ ਰਾਜ ਰੱਲਾ ਨੇ ਕੰਨਿਆ ਭਰੂਣ ਹੱਤਿਆ ਦੀ ਸਖਤ ਅਲੋਚਨਾ ਕੀਤੀ। ਜਾਦੂ ਦੇ ਸ਼ੋਅ ਗੁਰਵਿੰਦਰ ਸੋਨੂੰ, ਗੁਰਪ੍ਰੀਤ ਜੱਜ, ਪ੍ਰਵੇਸ਼ ਧਾਲੀਵਾਲ ਅਤੇ ਮਨਦੀਪ ਤਰਕ ਬੁਢਲਾਡਾ ਵੱਲੋਂ ਪੇਸ਼ ਕੀਤੇ ਗਏ। ਸਟੇਜ ਸੰਚਾਲਨ ਗੁਰਦਰਸ਼ਨ ਪਟਵਾਰੀ ਨੇ ਕੀਤਾ। ਅੰਤ ਵਿਚ ਇਕਾਈ ਪ੍ਰਧਾਨ ਜਸਵੀਰ ਸੋਨੀ, ਮਨਦੀਪ ਤਰਕ, ਗੁਰਦਰਸ਼ਨ ਪਟਵਾਰੀ, ਤਰਸੇਮ ਬਰ੍ਹੇ, ਤਰਸੇਮ ਬੁਢਲਾਡਾ, ਨਛੱਤਰ ਫੁੱਲੂਆਲਾ, ਨਛੱਤਰ ਸੈਣੀ, ਸਾਹਿਲ, ਹਿਮਾਂਸ਼ੂ, ਕੌਮੀ ਗੋਇਲ, ਜਗਦੇਵ ਸਿੰਘ, ਸੁਰਜੀਤ ਸੈਣੀ, ਪਰਮਜੀਤ ਸੈਣੀ, ਮਾ.ਰਵਿੰਦਰ ਬਿੱਟੂ, ਮੇਵਾ ਕੁਲਾਣਾ, ਬੋਘ ਸਿੰਘ ਤੇ ਨਿਰੇਸ਼ ਸਿੰਗਲਾ ਨੇ ਧੰਨਵਾਦ ਕੀਤਾ।

2. ਦੋਦੜਾ ਪਿੰਡ ਦੇ ਵਾਸੀਆਂ ਦੀ ਸਹਾਇਤਾ ਨਾਲ ਇਸ ਪਿੰਡ ਵਿਚ ਇਕ ਤਰਕਸ਼ੀਲ ਮੇਲਾ ਕਰਵਾਇਆ ਡਗਿਆ। ਇਸ ਦਾ ਆਰੰਭ ਮਨਦੀਪ ਤਰਕ ਨੇ ਆਪਣੇ ਸਾਥੀਆਂ ਹਿਮਾਂਸ਼ੂ ਅਤੇ ਸਾਹਿਲ ਦੀ ਸਹਾਇਤਾ ਨਾਲ ਜਾਦੂ ਦੇ ਟਰਿੱਕ ਦਿਖਾ ਕੇ ਕੀਤਾ। ਲੋਕ ਕਲਾ ਮੰਚ ਜ਼ੀਰਾ ਵੱਲੋਂ ਪੇਸ਼ ਕੀਤੀਆਂ ਕੋਰੀਓਗ੍ਰਾਫੀਆਂ ਅਤੇ ਨਾਟਕ ਸਭ ਨੂੰ ਪਸੰਦ ਆਏ। ਇਸ ਮੇਲੇ ਵਿਚ ਰਣਜੀਤ ਸਿੰਘ, ਪ੍ਰਧਾਨ ਟਰੱਕ ਯੂਨੀਅਨ ਬੁਢਲਾਡਾ ਨੇ ਬਹੁਤ ਯੋਗਦਾਨ ਪਾਇਆ। ਅੰਤ ਵਿਚ ਪਿੰਡ ਦੋਦੜਾ ਵਿਖੇ ਇਕ ਇਕਾਈ ਬਣਾਈ ਗਈ। ਲੋਕ ਅਗਲੇ ਮੇਲੇ ਬਾਰੇ ਵਾਰ ਵਾਰ ਪੁੱਛ ਰਹੇ ਸਨ।

3. ਬੁਢਲਾਡਾ ਅਤੇ ਪਿੰਡ ਕੁਲਾਣਾ ਦੇ ਨਿਵਾਸੀਆਂ ਵਲੋਂ ਪਿੰਡ ਕੁਲਾਣਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਵਿਚ ਲੋਕ ਕਲਾ ਮੰਚ ਜ਼ੀਰਾ ਵੱਲੋਂ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਜਾਦੂ ਦੇ ਟਰਿੱਕ ਮਨਦੀਪ ਤਰਕ, ਗੁਰਪ੍ਰੀਤ ਜੱਜ, ਪ੍ਰਵੇਸ਼ ਧਾਲੀਵਾਲ, ਸ਼ਮਸ਼ੇਰ ਸ਼ੰਮਾ ਦੁਆਰਾ ਪੇਸ਼ ਕੀਤੇ ਗਏ। ਫਿਰ ਅੰਤ ਵਿਚ ਮਨਦੀਪ ਤਰਕ, ਗੁਰਦਰਸ਼ਨ ਪਟਵਾਰੀ ਅਤੇ ਜਗਦੇਵ ਸਿੰਘ ਵਲੋਂ ਗਰਮ ਸੰਗਲਾਂ ਨੂੰ ਠੰਡੇ ਕਰਨ ਅਤੇ ਉੱਬਲਦੇ ਤੇਲ ਵਿਚ ਹੱਥ ਪਾਉਣ ਦੀ ਆਈਟਮ ਪੇਸ਼ ਕੀਤੀ ਗਈ। ਪਿੰਡ ਕੁਲਾਣਾ ਵਿਖੇ ਇਕ ਇਕਾਈ ਵੀ ਕਾਇਮ ਕੀਤੀ ਗਈ

4. ਰਾਮਪੁਰ ਮੰਡੇਰ ਦੇ ਨਿਵਾਸੀਆਂ ਦੇ ਸਹਿਯੋਗ ਨਾਲ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦਾ ਆਰੰਭ ਕਰਦਿਆਂ ਜਾਦੂਗਰ ਮਨਦੀਪ ਤਰਕ ਬੁਢਲਾਡਾ ਵਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਗੁਰਦਰਸ਼ਨ ਪਟਵਾਰੀ, ਜਗਦੇਵ ਸਿੰਘ ਅਤੇ ਮਨਦੀਪ ਤਰਕ ਨੇ ਗਰਮ ਤੇਲ ਵਿਚ ਹੱਥ ਪਾਇਆ ਅਤੇ ਗਰਮ ਸੰਗਲਾਂ ਨੂੰ ਠੰਡਾ ਕੀਤਾ। ਇਥੇ ਇਕ ਇਕਾਈ ਵੀ ਬਣਾਈ ਗਈ।

5. ਬੁਢਲਾਡਾ ਇਕਾਈ ਲਈ ਇਕ ਟਰੇਨਿੰਗ ਕੈਂਪ ਲਗਾਇਆ ਗਿਆ। ਸ਼ੁਰੂ ਵਿਚ ਜਾਦੂਗਰ ਮਨਦੀਪ ਤਰਕ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ। ਮਨਦੀਪ ਤਰਕ ਨੇ ਦੱਸਿਆ ਕਿ ਜਾਦੂ, ਹੱਥ ਦੀ ਸਫਾਈ ਦਾ ਦੂਜਾ ਨਾਮ ਹੈ ਅਤੇ ਨਾਲ ਹੀ ਜਾਦੂ ਦੇ ਕੁਝ ਟਰਿੱਕਾਂ ਦਾ ਭੇਤ ਵੀ ਸਮਝਾਇਆ। ਬੁਲਾਰਿਆਂ ਦੇ ਤੌਰ 'ਤੇ ਸ੍ਰੀ ਮੇਘ ਰਾਜ ਮਿੱਤਰ ਵਲੋਂ ਤਰਕਸ਼ੀਲ ਸੁਸਾਇਟੀ ਦੀ ਹੋਂਦ ਬਾਰੇ ਦੱਸਿਆ ਗਿਆ। ਸ੍ਰੀ ਬਲਵਿੰਦਰ ਬਰਨਾਲਾ ਨੇ ਮਨੋਰੋਗਾਂ ਬਾਰੇ ਜਾਣਕਾਰੀ ਦਿੱਤੀ ਅਤੇ ਸਮਝਾਇਆ ਕਿ ਇਹ ਕਿਵੇਂ ਦੂਰ ਹੋ ਸਕਦੇ ਹਨ। ਮੇਘ ਰਾਜ ਰੱਲਾ ਨੇ ਸਮਾਜਕ ਸਮੱਸਿਆਵਾਂ ਤੇ ਸ਼ੋਕ ਪ੍ਰਗਟ ਕੀਤਾ। ਸਟੇਜ ਸੰਚਾਲਨ ਮਨਦੀਪ ਤਰਕ ਅਤੇ ਰਮੇਸ਼ ਤਰਕ ਬੋਹਾ ਨੇ ਕੀਤਾ। ਅੰਤ ਵਿਚ ਇਕਾਈ ਪ੍ਰਧਾਨ ਜਸਵੀਰ ਸੋਨੀ, ਸਕੱਤਰ ਮਨਦੀਪ ਤਰਕ, ਪ੍ਰਚਾਰ ਸਕੱਦਤਰ ਰਵਿੰਦਰ ਬਿੱਟੂ, ਖਜ਼ਾਨਚੀ ਗੁਰਦਰਸ਼ਨ ਪਟਵਾਰੀ, ਬੋਘ ਸਿੰਘ, ਤਰਸੇਮ ਬਰ੍ਹੇ, ਤਰਸੇਮ ਬੁਢਲਾਡਾ, ਨਛੱਤਰ ਸੈਣੀ, ਨਛੱਤਰ ਫੁੱਲੂਆਲਾ, ਰਮੇਸ਼ ਤਰਕ, ਤ੍ਰਲਵਿੰਦਰ ਤਰਕ, ਵਿਜੈ ਕੁਮਾਰ, ਜਗਦੇਵ ਸਿੰਘ, ਸੁਰਜੀਤ ਸੈਣੀ ਅਤੇ ਦੀਵਾਨ ਚੰਦ ਨੇ ਸਾਰਿਆਂ ਦਾ ਧੰਨਵਾਦ ਕੀਤਾ।

*ਮਨਦੀਪ ਤਰਕ*

**ਇਕਾਈ ਫਗਵਾੜਾ**

ਮਿਤੀ 27 ਜੁਲਾਈ ਨੂੰ ਮੈਂਬਰਾਂ ਦੀ ਇਕ ਵਰਕਸ਼ਾਪ ਆਯੋਜਿਤ ਕੀਤੀ ਗਈ। ਇਸ ਵਰਕਸ਼ਾਪ ਵਿਚ ਪ੍ਰਾਇਮਰੀ ਸਿਲੇਬਸ ਦੇ ਅਧਾਰਤ ਪ੍ਰਸ਼ਨਾਵਲੀ ਤਿਆਰ ਕੀਤੀ ਗਈ। ਇਸ ਵਰਕਸ਼ਾਪ ਵਿਚ ਦੋ ਵਿਸ਼ਿਆਂ ਤੇ ਵਿਸਥਾਰ-ਪੂਰਵਕ ਵਿਚਾਰ ਵਟਾਂਦਰਾ ਕੀਤਾ ਗਿਆ। ਇਹ ਵਿਸ਼ੇ ਹਨ: ਬ੍ਰਹਿਮੰਡ ਦੀ ਉਤਪਤੀ ਅਤੇ ਜੀਵ ਵਿਕਾਸ। ਬ੍ਰਹਿਮੰਡ ਦੀ ਉਤਪਤੀ ਦੇ ਵਿਸ਼ੇ ਤੇ ਮਾਸਟਰ ਚੇਤ ਰਾਮ ਨੇ ਮੈਂਬਰਾਂ ਨੂੰ ਬਿੱਗ ਬੈਂਗ ਥਿਊਰੀ ਬਾਰੇ ਕਾਫੀ ਵਿਸਥਾਰ ਨਾਲ ਦੱਸਿਆ।

ਇਸ ਵਰਕਸ਼ਾਪ ਦੇ ਦੂਸਰੇ ਸ਼ੈਸ਼ਨ ਵਿਚ ਜੀਵ-ਵਿਕਾਸ ਦੇ ਮਹੱਤਵਪੂਰਨ ਵਿਸ਼ੇ ਬਾਰੇ ਮਾਸਟਰ ਨਵਕਿਰਨ ਜੀ ਨੇ ਤੱਥਾਂ ਸਹਿਤ ਜਾਣਕਾਰੀ ਦਿੱਤੀ। ਉਹਨਾਂ ਦੱਸਿਆ ਕਿ ਪਹਿਲਾਂ ਇਕ ਸੈਲ ਵਾਲੇ ਜੀਵ, ਫਿਰ ਬਹੁਤੇ ਸੈਲਾਂ ਵਾਲੇ ਜੀਵ ਹੋਂਦ ਵਿਚ ਆਏ। ਇਸ ਥਿਊਰੀ ਦੇ ਮੁੱਖ ਰਚੇਤਾ ਪ੍ਰਸਿੱਧ ਸਾਇੰਸਦਾਨ ਡਾਰਵਿਨ ਨੂੰ ਮੰਨਿਆ ਜਾਂਦਾ ਹੈ। ਸ੍ਰੀ ਨਵਕਿਰਨ ਨੇ ਦੱਸਿਆ ਕਿ ਅੱਜ ਵੀ ਜਾਨਵਰਾਂ ਅਤੇ ਮਨੁੱਖਾਂ ਦੇ ਅੰਗਾਂ ਵਿਚ ਅਨੇਕਾਂ ਸਮਾਨਤਾਵਾਂ ਹਨ ਜੋ ਕਿ ਡਾਰਵਿਨ ਦੀ ਵਿਕਾਸ ਵਾਲੀ ਥਿਊਰੀ ਦੀ ਪ੍ਰੋੜਤਾ ਕਰਦੇ ਹਨ। ਵਰਕਸ਼ਾਪ ਦੇ ਅਖੀਰ ਵਿਚ ਮਨੋਜ ਕੁਮਾਰ ਵਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਇਹ ਬਹੁਤ ਰੌਚਿਕ ਸਨ। ਇਸ ਵਿਚ ਚੱਲੀ ਵਿਚਾਰ-ਚਰਚਾ ਵਿਚ ਸ੍ਰੀ ਘਣਸ਼ਾਮ ਇਕਾਈ ਪ੍ਰਧਾਨ, ਜਸਵਿੰਦਰ ਪਟਵਾਰੀ (ਮੁਖੀ ਜੋਨ ਜਥੇਬੰਦਕ ਵਿਭਾਗ), ਸ੍ਰੀ ਵਣੇਸ਼ ਐਡਵੋਕੇਟ, ਸ੍ਰੀ ਨਵਕਿਰਨ, ਸ੍ਰੀ ਚੇਤ ਰਾਮ, ਸੁਰਿੰਦਰਪਾਲ, ਸੁਰਿੰਦਰ ਪੱਦੀ, ਸੁਖ ਰਾਮ ਜੀ, ਮਾਸਟਰ ਸੁਖਦੇਵ, ਸ੍ਰੀ ਚਰਨ ਦਾਸ, ਸ੍ਰੀ ਚਮਨ ਲਾਲ, ਮਾਸਟਰ ਗਿਆਨ ਚੰਦ, ਸ੍ਰੀ ਸ਼ਾਮ ਨਿਰੰਜਨ ਲਵਲੀ, ਮਨੋਜ ਕੁਮਾਰ, ਸੁਖਵਿੰਦਰ ਨੂਰਮਹਿਲ, ਆਦਿ ਨੇ ਸਰਗਰਮੀ ਨਾਲ ਹਿੱਸਾ ਲਿਆ। ਹਾਜ਼ਰ ਮੈਂਬਰਾਂ ਨੇ ਹੋਰ ਵੀ ਵਰਕਸ਼ਾਪਾਂ ਲਾਉਣ ਦੀ ਲੋੜ ਨੂੰ ਮਹਿਸੂਸ ਕੀਤਾ।

*ਸੁਖਦੇਵ ਫਗਵਾੜਾ*

## ਮ੍ਰਿਗਤ੍ਰਿਸ਼ਨਾ

ਅੱਜ ਦਾ ਆਖ਼ਰੀ ਦੀਵਾਨ ਸਰਵਨ ਕਰਨ ਮਗਰੋਂ ਬਚਨ ਸਿੰਘ ਆਪਣੇ ਆਪ ਨੂੰ ਬੜਾ ਹੌਲਾ ਮਹਿਸੂਸ ਕਰ ਰਿਹਾ ਸੀ। ਜਿਵੇਂ ਉਸਨੇ ਜਾਣ ਲਿਆ ਹੋਵੇ ਕਿ ਦੁਨੀਆਂ ਤੇ ਆਉਣ ਦਾ ਅਸਲ ਮਕਸਦ ਕੀ ਹੈ। ਬਾਬਾ ਜੀ ਦਾ ਕੀਤਾ ਇੱਕ ਇੱਕ ਬਚਨ ਉਸਦੇ ਦਿਲੋ ਦਿਮਾਗ ਤੇ ਛਾ ਰਿਹਾ ਸੀ। ਕਿਸੇ ਅਲੌਕਿਕ ਨਸ਼ੇ 'ਚ ਸਰੋਬਾਰ, ਆਪਣੇ ਘਰ ਨੂੰ ਮੁੜਦਿਆਂ ਉਸ ਦੀ ਨਜ਼ਰ ਕਮੇਟੀ ਦਫ਼ਤਰ ਸਾਮ੍ਹਣੇ ਖੜ੍ਹੀਆਂ ਸੰਗਤਾਂ ਤੇ ਪਈ। ਜਾਂਦੇ ਜਾਂਦੇ ਬਾਬਾ ਜੀ ਨੂੰ ਨੇੜਿਓਂ ਦੇਖਣ ਦੀ ਇੱਛਾ ਨੂੰ ਉਹ ਰੋਕ ਨਹੀਂ ਸੀ ਸਕਿਆ।

ਦਰਵਾਜ਼ੇ ਅੱਗੇ ਭੀੜ ਜ਼ਿਆਦਾ ਹੋਣ ਕਰਕੇ ਕੋਈ ਰਸਤਾ ਨਹੀਂ ਸੀ। ਉਹ ਹਿੰਮਤ ਕਰਕੇ ਦਫ਼ਤਰ ਦੇ ਪਿਛਵਾੜੇ ਦੀ ਬਾਰੀ ਤੱਕ ਪਹੁੰਚਿਆ। ਬਾਰੀ ਵਿੱਚੋਂ ਉਸਨੂੰ ਬਾਬਾ ਜੀ ਤਾਂ ਨਜ਼ਰ ਨਹੀਂ ਆ ਰਹੇ ਸਨ ਪਰ ਪ੍ਰਧਾਨ ਜੀ ਨਾਲ ਗੱਲਾਂ ਕਰਦਿਆਂ ਉਹਨਾਂ ਦੀ ਆਵਾਜ਼ ਨੂੰ ਉਹ ਸਾਫ਼ ਸੁਣ ਸਕਦਾ ਸੀ।

''ਬਾਬਾ ਜੀ ਇਸ ਵਾਰ ਏਨੀ ਕੁ ਭੇਟਾ ਹੀ ਪਰਵਾਨ ਕਰੋ। ਸਮਾਂ ਥੋੜ੍ਹਾ ਹੋਣ ਕਰਕੇ ਕੋਈ ਜ਼ਿਆਦਾ ਮਾਇਆ ਇਕੱਠੀ ਨਹੀਂ ਹੋ ਸਕੀ। ਅਗਲੇ ਦੀਵਾਨਾਂ ਮੌਕੇ.....''

ਪ੍ਰਧਾਨ ਜੀ ਦੀ ਗੱਲ ਵਿੱਚੋਂ ਹੀ ਕੱਟ ਕੇ ਬਾਬਾ ਜੀ ਬੋਲੇ, ''ਪਰ ਪ੍ਰਧਾਨ ਜੀ, ਸਾਡੇ ਵੀ ਖਰਚ ਬਹੁਤ ਵਧ ਗਏ ਨੇ। ਇਹ ਗੱਡੀਆਂ ਅਤੇ ਬਾਡੀ ਗਾਰਡਾਂ ਦੇ ਖਰਚੇ ਅਤੇ ਇਹ ਚੇਲੇ ਬਾਲਕੇ, ਇਹ ਸਭ ਐਵੇਂ ਥੋੜ੍ਹਾ ਸਾਡੇ ਨਾਲ ਘਰ ਬਾਰ ਛੱਡ ਕੇ ਤੁਰੇ ਫਿਰਦੇ ਐ, ਇਹ ਸਭ ਮਾਇਆ ਦਾ ਹੀ ਤਾਂ ਪ੍ਰਤਾਪ ਐ......।''

ਇਸ ਤੋਂ ਅੱਗੇ ਸੁਣਨ ਲਈ ਬਚਨ ਸਿੰਘ ਵਿੱਚ ਜਿਵੇਂ ਹਿੰਮਤ ਹੀ ਨਹੀਂ ਬਚੀ ਸੀ। ਉਹ ਕਿਸੇ ਹਾਰੇ ਹੋਏ ਮਨੁੱਖ ਵਾਂਗ ਆਪ ਮੁਹਾਰੇ ਘਰ ਵੱਲ ਮੁੜ ਪਿਆ ਸੀ। ਬਾਬਾ ਜੀ ਦੀ ਧੂੜ ਉਡਾਉਂਦੀ ਕਾਰ ਕਦੋਂ ਦੀ ਉਸ ਕੋਲ ਦੀ ਲੰਘ ਚੁੱਕੀ ਸੀ।

*ਸੰਦੀਪ ਗਰਗ, ਬਾਘਾ ਪੁਰਾਣਾ।*

*ਅੰਗਰੇਜੀ ਅਖਬਾਰ ਟਾਈਮਜ਼ ਆਫ ਇੰਡੀਆ ਵਿੱਚ ਪ੍ਰਕਾਸ਼ਿਤ ਇੱਕ ਸੂਚਨਾ ਮੁਤਾਬਿਕ ਕੌਂਸਲ ਫਾਰ ਲੈਦਰ ਐਕਸਪੋਰਟ ਦੇ ਚੇਅਰਮੈਨ ਸ੍ਰੀ ਐਸ. ਐਸ. ਕੁਮਾਰ ਨੇ ਦੱਸਿਆ ਕਿ ਕੇਂਦਰ ਸਰਕਾਰ ਵੱਲੋਂ ਗਊ ਹੱਤਿਆ ਉਤੇ ਪਾਬੰਦੀ ਲਗਾ ਦੇਣ ਨਾਲ ਭਾਰਤ ਤੋਂ ਬਰਾਮਦ ਹੋਣ ਵਾਲੀਆਂ ਚਮੜੇ ਦੀਆਂ ਵਸਤਾਂ ਵਿੱਚ 70 ਕਰੋੜ ਮਿਲੀਅਨ ਡਾਲਰ ਦਾ ਘਾਟਾ ਪਵੇਗਾ। ਇਸ ਤੋਂ ਇਲਾਵਾ ਕੋਈ 15 ਲੱਖ ਲੋਕਾਂ ਦਾ ਰੁਜਗਾਰ ਖਤਮ ਹੋਵੇਗਾ।*



## ਸ਼ੋਕ ਸਮਾਗਮ

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਸੂਬਾਈ ਆਗੂ ਮੇਘਰਾਜ ਰੱਲਾ ਦੇ ਪਿਤਾ ਸ਼੍ਰੀ ਦੇਸ ਰਾਜ ਰੱਲਾ ਜੀ ਦਾ ਪਿਛਲੇ ਦਿਨੀਂ ਦਿਹਾਂਤ ਹੋ ਗਿਆ। ਮੌਤ ਦੇ ਇਸ ਦੁਖਦਾਈ ਅਤੇ ਭਾਵੁਕ ਮੌਕੇ ਤੇ ਬੇਲੋੜੀਆਂ ਰਸਮਾਂ ਨੂੰ ਤੋੜਨਾ ਕਾਫੀ ਔਖਾ ਹੁੰਦਾ ਹੈ ਖਾਸ ਕਰ ਜਦ ਰਿਸ਼ਤੇਦਾਰ ਅਤੇ ਨੇੜਲੇ ਭਾਈਚਾਰੇ ਵਿੱਚੋਂ ਵਿਰੋਧ ਹੋ ਰਿਹਾ ਹੋਵੇ। ਫਿਰ ਵੀ ਸ਼੍ਰੀ ਮੇਘ ਰਾਜ ਦੀ ਪ੍ਰੇਰਨਾ ਨਾਲ ਮ੍ਰਿਤਕ ਦੇਹ ਨੂੰ ਚੁੱਕਣ ਸਮੇਂ ਮੇਘ ਰਾਜ ਦੇ ਨਾਲ ਉਹਨਾਂ ਦੀਆਂ ਭੈਣਾਂ ਨੇ ਅਰਥੀ ਨੂੰ ਮੋਢਾ ਦਿੱਤਾ। ਪੰਜਾਬੀ ਸੱਭਿਆਚਾਰ ਵਿੱਚ ਧੀਆਂ ਨੂੰ ਇਸ ਯੋਗ ਨਹੀਂ ਸਮਝਿਆ ਜਾਂਦਾ ਕਿ ਉਹ ਪਿਤਾ ਦੀ ਅਰਥੀ ਨੂੰ ਮੋਢਾ ਦੇਣ ਜੋ ਕਿ ਲੜਕੇ ਅਤੇ ਲੜਕੀ ਵਿੱਚ ਬਣਾਏ ਗਏ ਵਿਤਕਰੇ ਦੀ ਬੜੀ ਮਾੜੀ ਉਦਾਹਰਨ ਹੈ ਪਰ ਇੱਥੇ ਧੀ ਅਤੇ ਪੁੱਤ ਵਿੱਚ ਇਹ ਫਰਕ ਮਿਟਾ ਦਿੱਤਾ ਗਿਆ। ਇਸਤੋਂ ਇਲਾਵਾ ਮ੍ਰਿਤਕ ਦੇ ਫੁੱਲ ਚੁਗਣ ਅਤੇ ਗੰਗਾ ਆਦਿ ਲਿਜਾਣ ਦੀ ਬਜਾਏ ਸਾਰੀ ਰਾਖ ਇਕੱਲੀ ਕਰਕੇ ਪਿੰਡ ਨੇੜਲੀ ਨਹਿਰ ਵਿੱਚ ਵਹਾ ਦਿੱਤੀ ਗਈ ਜੋ ਕਿ ਮਾਲਵੇ ਦੇ ਬ੍ਰਾਹਮਣ ਪਿਛੋਕੜ ਵਾਲੇ ਪਰਿਵਾਰ ਲਈ ਕਾਫੀ ਵੱਡੀ ਗੱਲ ਸੀ।

3 ਅਗਸਤ ਨੂੰ ਸ਼੍ਰੀ ਦੇਸ ਰਾਜ ਦੀ ਯਾਦ ਵਿੱਚ ਸ਼ੋਕ ਸਮਾਗਮ ਹੋਇਆ ਜਿਸਦੀ ਸ਼ੁਰੂਆਤ ਵਿੱਚ ਬਲਦੇਵ ਸਿੰਘ ਸਾਬਕਾ ਸਰਪੰਚ ਰੱਲਾ ਨੇ ਮੇਘ ਰਾਜ ਹੋਰਾਂ ਵੱਲੋਂ ਬੇਲੋੜੀਆਂ ਧਾਰਮਿਕ ਅਤੇ ਸਮਾਜਿਕ ਰਸਮਾਂ ਛੱਡਣ ਦੀ ਪ੍ਰਸੰਸਾ ਕੀਤੀ। ਰਾਜਪਾਲ ਸਿੰਘ ਸੰਪਾਦਕ ਤਰਕਸ਼ੀਲ ਨੇ ਮੌਤ ਬਾਅਦ ਸਵਰਗ ਨਰਕ ਜਾਂ ਹੋਰ ਜੂਨਾਂ ਵਿੱਚ ਪੈਣ ਦੀਆਂ ਕਲਪਨਾਵਾਂ ਦੇ ਵਿਚਾਰਧਾਰਕ ਆਧਾਰਾਂ ਨੂੰ ਸਪਸ਼ਟ ਕੀਤਾ। ਮੇਘ ਰਾਜ ਦੇ ਅਧਿਆਪਕਾਂ ਭਗਵਾਨ ਸਿੰਘ ਗੌੜ ਅਤੇ ਰਣ ਸਿੰਘ ਵੱਲੋਂ ਦੇਸ ਰਾਜ ਜੀ ਦੀਆਂ ਯਾਦਾਂ ਸਾਂਝੀਆਂ ਕਰਦੇ ਹੋਏ ਉਹਨਾਂ ਵੱਲੋਂ ਦਿੱਤੇ ਗਏ ਚੰਗੇ ਪਰਿਵਾਰਕ ਮਾਹੌਲ ਦੀ ਗੱਲ ਕੀਤੀ ਗਈ ਜਿਸ ਕਰਕੇ ਮੇਘ ਰਾਜ ਅਗਾਂਹਵਧੂ ਵਿਚਾਰਾਂ ਦਾ ਸਰਗਰਮ ਪ੍ਰਚਾਰਕ ਬਣ ਸਕਿਆ। ਤਰਕਸ਼ੀਲ ਆਗੂ ਸ਼੍ਰੀ ਮੇਘ ਰਾਜ ਮਿੱਤਰ ਨੇ ਜ਼ਿੰਦਗੀ ਅਤੇ ਮੌਤ ਦੇ ਵਰਤਾਰੇ ਦੀ ਵਿਗਿਆਨਕ ਵਿਆਖਿਆ ਕੀਤੀ। ਇਸ ਪਰਿਵਾਰ ਦੇ ਨੇੜਲੇ ਰਿਸ਼ਤੇਦਾਰ, ਮੈਗਜ਼ੀਨ 'ਸਹੀ ਬੁਨਿਆਦ' ਦੇ ਸੰਪਾਦਕ ਅਤੇ ਸਿੱਖਿਆ ਮਾਹਿਰ ਸ਼੍ਰੀ ਜਗਮੋਹਨ ਕੌਸ਼ਲ ਨੇ ਮੌਜੂਦਾ ਦੌਰ ਵਿੱਚ ਕਦਰਾਂ ਕੀਮਤਾਂ ਦੇ ਨਿਘਾਰ ਤੇ ਡੂੰਘੀ ਚਿੰਤਾ ਪ੍ਰਗਟ ਕਰਦੇ ਹੋਏ ਅਤੇ ਇਸ ਨਿਘਾਰ ਖਿਲਾਫ ਕੁਝ ਕਰਨ ਦੀ ਅਪੀਲ ਕੀਤੀ। ਕਾ. ਬੂਟਾ ਸਿੰਘ ਸਾਬਕਾ ਐਮ.ਐਲ.ਏ. ਨੇ ਮੇਘ ਰਾਜ ਨੂੰ ਨਵੇਂ ਰਾਹ ਸਿਰਜਣ ਅਤੇ ਮੌਤ ਵਰਗੇ ਮੌਕੇ ਤੇ ਵੀ ਇਹਨਾਂ ਰਾਹਾਂ ਤੇ ਸਾਬਤਕਦਮੀਂ ਨਾਲ ਤੁਰਨ ਦੀ ਪ੍ਰਸੰਸਾ ਕੀਤੀ। ਤਰਕਸ਼ੀਲ ਸੋਸਾਇਟੀ ਪੰਜਾਬ ਦੇ ਕੌਮੀ ਅਤੇ ਕੌਮਾਂਤਰੀ ਤਾਲਮੇਲ ਕਮੇਟੀ ਦੇ ਮੁਖੀ ਸ਼੍ਰੀ ਬਲਵਿੰਦਰ ਬਰਨਾਲਾ ਨੇ ਤਰਕਸ਼ੀਲ ਸੋਸਾਇਟੀ ਦੇ ਕਾਰਜਾਂ ਦੀ ਸਮਾਜ ਪ੍ਰਤੀ ਮਹੱਤਤਾ ਦਾ ਵਰਨਣ ਕੀਤਾ।

ਕਾ. ਭਾਨ ਸਿੰਘ ਭੌਰਾ ਮੈਂਬਰ ਲੋਕ ਸਭਾ ਨੇ ਚਲੰਤ ਕੌਮੀ ਹਾਲਤਾਂ ਦਾ ਜ਼ਿਕਰ ਕਰਦਿਆਂ ਸਿਆਸਤ ਨੂੰ ਧਰਮ ਨਾਲੋਂ ਵੱਖ ਕਰਨ ਤੇ ਜ਼ੋਰ ਦਿੱਤਾ। ਉਹਨਾਂ ਨੇ ਆਪਣੇ ਐਮ.ਪੀ. ਫੰਡ ਵਿੱਚੋਂ ਸ਼੍ਰੀ ਦੇਸ ਰਾਜ ਦੀ ਯਾਦ ਵਿੱਚ ਪਿੰਡ ਦੀ ਭਲਾਈ ਲਈ ਵਰਤਣ ਵਾਸਤੇ ਇੱਕ ਲੱਖ ਰੁਪਏ ਦੇਣ ਦਾ ਐਲਾਨ ਕੀਤਾ। ਇਹਨਾਂ ਤੋਂ ਇਲਾਵਾ ਯੋਧਾ ਸਿੰਘ ਮਾਨ ਕੌਮੀ ਜਨਰਲ ਸਕੱਤਰ, ਲੋਕ ਭਲਾਈ ਪਾਰਟੀ, ਸੁਖਦੇਵ ਭੁਪਾਲ ਆਈ.ਡੀ.ਪੀ.ਆਈ ਆਗੂ, ਸਹਿਦੇਵ ਸਿੰਘ ਜੀਰਾ ਬਿਜਲੀ ਬੋਰਡ ਆਗੂ, ਯੂਥ ਕਾਂਗਰਸ ਦੇ ਸੂਬਾਈ ਜ. ਸਕੱਤਰ ਸਿਮਰਜੀਤ ਸਿੰਘ ਮਾਨਸ਼ਾਹੀਆ, ਅਤਿਵਾਦ ਵਿਰੋਧੀ ਫਰੰਟ ਪੰਜਾਬ ਦੇ ਪ੍ਰਧਾਨ ਬਲਵਿੰਦਰ ਸਿੰਘ ਕਾਕਾ, ਮਹਾਂਵੀਰ ਸਿੰਘ ਗਿੱਲ ਸਟੇਟ ਕਮੇਟੀ ਮੈਂਬਰ ਸੀ.ਪੀ.ਆਈ., ਨਾਟਕਕਾਰ ਟੋਨੀ ਬਾਤਿਸ਼, ਅਧਿਆਪਕ ਆਗੂ ਸੁਖਦੇਵ ਬੜੀ, ਤਰਕਸ਼ੀਲ ਆਗੂ ਸੱਤਪਾਲ ਕੌਰ ਅਤੇ ਸੀ.ਪੀ.ਐਮ. ਦੀ ਜਿਲਾ ਆਗੂ ਅਮਰਜੀਤ ਕੌਰ ਨੇ ਆਪਣੇ ਵਿਚਾਰ ਰੱਖੇ।

ਆਪਣੇ ਦੁੱਖ ਵਿੱਚ ਸ਼ਾਮਿਲ ਹੋਣ ਆਏ ਲੋਕਾਂ ਦਾ ਧੰਨਵਾਦ ਕਰਦਿਆਂ ਸ਼੍ਰੀ ਮੇਘਰਾਜ ਰੱਲਾ ਨੇ ਕਿਹਾ ਕਿ ਰੂੜੀਵਾਦੀ ਰਵਾਇਤਾਂ ਨੂੰ ਤੋੜਨ ਦੇ ਅਮਲ ਵਿੱਚ ਉਨ੍ਹਾਂ ਦੀ ਬਰਾਦਰੀ ਵੱਲੋਂ ਕਾਫੀ ਅੜਿੱਕੇ ਡਾਹੇ ਗਏ ਪਰ ਉਨ੍ਹਾਂ ਦੇ ਆਪਣੇ ਅਸਲ ਭਾਈਚਾਰੇ ਭਾਵ ਤਰਕਸ਼ੀਲ ਸਾਥੀਆਂ ਦੇ ਸਹਿਯੋਗ ਸਦਕਾ ਉਹ ਇਸ ਵਿਰੋਧ ਦਾ ਮੁਕਾਬਲਾ ਕਰਨ ਵਿੱਚ ਸਫਲ ਰਹੇ। ਉਨ੍ਹਾਂ ਇਸ ਗੱਲ ਉਤੇ ਬੜਾ ਦੁੱਖ ਪ੍ਰਗਟ ਕੀਤਾ ਕਿ ਉਨ੍ਹਾਂ ਦੇ ਪਿੰਡ ਵਾਸੀਆਂ ਨੇ ਸਿਵਿਆਂ ਵਿੱਚ ਵੀ ਵੱਖ ਵੱਖ ਬਰਾਦਰੀਆਂ ਦੀਆਂ ਵੰਡੀਆਂ ਪਾ ਰੱਖੀਆਂ ਹਨ ਜਦ ਕਿ ਸਮੁੱਚੇ ਤੌਰ ਤੇ ਸਿਵਿਆਂ ਦੀ ਹਾਲਤ ਬਹੁਤ ਮਾੜੀ ਹੈ। ਉਨ੍ਹਾਂ ਸਿਵਿਆਂ ਦੇ ਸੁਧਾਰ ਲਈ ਆਪਣੇ ਵੱਲੋਂ 2000 ਰੁਪਏ ਦੇਣ ਦਾ ਐਲਾਨ ਕੀਤਾ।

ਇਸ ਸ਼ੋਕ ਸਮਾਗਮ ਦੀ ਸਟੇਜ ਦੀ ਕਾਰਵਾਈ ਪ੍ਰੋ. ਜਗਤਾਰ ਸਿੰਘ ਜੋਗਾ ਨੇ ਚਲਾਈ।

## ਸ਼ੋਕ ਸਮਾਗਮ

ਪਿੰਡ ਚਕੇਰੀਆਂ ਜਿਲ੍ਹਾ ਮਾਨਸਾ ਵਿੱਚ ਤਰਕਸ਼ੀਲ ਸੋਸਾਇਟੀ ਇਕਾਈ ਮਾਨਸਾ ਦੇ ਮੈਂਬਰ ਡਾ. ਸੁਖਵਿੰਦਰ ਕੁੱਕੂ ਦੇ ਮਾਤਾ ਜੀ ਦੇ ਅੰਤਮ ਸੰਸਕਾਰ ਮੌਕੇ ਫਜ਼ੂਲ ਰਸਮਾਂ ਨੂੰ ਤਿਆਗਿਆ ਗਿਆ ਜਿਸਦੀ ਪਿੰਡ ਦੇ ਲੋਕਾਂ ਵੱਲੋਂ ਕਾਫੀ ਸ਼ਲਾਘਾ ਕੀਤੀ ਗਈ। ਭੋਗ ਦੀ ਰਸਮ ਸਮੇਂ ਹੋਏ ਸ਼ਰਧਾਂਜਲੀ ਸਮਾਗਮ ਵਿੱਚ ਵੀ ਬੇਲੋੜੀਆਂ ਰਸਮਾਂ ਬਾਰੇ ਚਾਨਣਾ ਪਾਇਆ ਗਿਆ ਅਤੇ ਉਨ੍ਹਾਂ ਨੂੰ ਤਿਆਗਣ ਲਈ ਪ੍ਰੇਰਿਆ ਗਿਆ। ਇਸ ਸਬੰਧ ਵਿੱਚ ਇਕਾਈ ਬੁਢਲਾਡਾ ਦੇ ਆਗੂ ਗੁਰਦਰਸ਼ਨ ਸਿੰਘ ਪਟਵਾਰੀ ਅਤੇ ਇਕਾਈ ਮਾਨਸਾ ਦੇ ਗੁਰਦੀਪ ਜਟਾਣਾ ਵੱਲੋਂ ਵੀ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਗਈ। ਪ੍ਰਬੰਧ ਅਤੇ ਸਟੇਜ ਦੀ ਜ਼ੁੰਮੇਂਵਾਰੀ ਨਛੱਤਰ ਖਿਆਲਾ ਨੇ ਨਿਭਾਈ। ਇਸ ਮੌਕੇ ਤੇ ਡਾ. ਸੁਖਵਿੰਦਰ ਸਿੰਘ ਵੱਲੋਂ ਇਕਾਈ ਮਾਂਨਸਾ ਨੂੰ 500 ਰੁਪਏ ਸਹਾਇਤਾ ਵਜੋਂ ਦਿੱਤੇ ਗਏ।

*ਗੁਰਦੀਪ ਸਿੰਘ ਮੂਸਾ, ਪ੍ਰੈਸ ਸਕੱਤਰ, ਇਕਾਈ ਮਾਂਨਸਾ।*

## ਤਰਕਸ਼ੀਲ ਪਰਿਵਾਰ ਵੱਲੋਂ ਬਜੁਰਗ ਲੱਖਾ ਸਿੰਘ ਦੀ ਮੌਤ ਤੇ ਨਵੀਆਂ ਪਿਰਤਾਂ

# ਮ੍ਰਿਤਕ ਦੇਹ ਮੈਡੀਕਲ ਕਾਲਜ ਨੂੰ ਦਾਨ।

### ਉਨ੍ਹਾਂ ਦੀ ਯਾਦ ਵਿੱਚ ਖ਼ੂਨ ਦਾਨ, ਅੱਖਾਂ ਦਾਨ, ਰੁੱਖ ਲਗਾਉਣ ਅਤੇ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ

ਜਲਾਲਆਣਾ ਜਿਲ੍ਹਾ ਸਿਰਸਾ (ਹਰਿਆਣਾ ਦੇ ਵਸਨੀਕ)ਸ੍ਰੀ ਲੱਖਾ ਸਿੰਘ ਦਾ 76 ਸਾਲ ਦੀ ਉਮਰ ਵਿੱਚ 24 ਜੁਲਾਈ ਨੂੰ ਦਿਹਾਂਤ ਹੋ ਗਿਆ। ਸ੍ਰੀ ਲੱਖਾ ਸਿੰਘ ਤਰਕਸ਼ੀਲ ਸੋਸਾਇਟੀ ਇਕਾਈ ਕਾਲਾਂਵਾਲੀ ਦੇ ਸਰਗਰਮ ਆਗੂ ਮਾ. ਅਜਾਇਬ ਸਿੰਘ ਅਤੇ ਗੁਰਨਾਮ ਸਿੰਘ ਦੇ ਪਿਤਾ ਸਨ। ਉਹ ਸਾਲ ਪਹਿਲਾਂ ਹੀ ਆਪਣਾ ਸਰੀਰਦਾਨ ਦੇਣ ਲਈ ਤਿਆਰ ਹੋ ਗਏ ਸਨ ਕਿਉਂਕਿ ਜਦ ਕ੍ਰਿਸ਼ਨ ਬਰਗਾੜੀ ਦਾ ਸਰੀਰ ਦਾਨ ਕੀਤਾ ਗਿਆ ਸੀ ਤਾਂ ਇਹ ਪਰਿਵਾਰ ਇਸ ਘਟਨਾ ਤੋਂ ਕਾਫੀ ਪ੍ਰਭਾਵਿਤ ਹੋਇਆ ਸੀ। ਸੋ ਉਨ੍ਹਾਂ ਦੇ ਦਿਹਾਂਤ ਤੋਂ 4 ਘੰਟੇ ਬਾਅਦ ਹੀ ਉਨ੍ਹਾਂ ਦੀ ਮ੍ਰਿਤਕ ਦੇਹ ਸੀ. ਐਮ. ਸੀ. ਲੁਧਿਆਣਾ ਪਹੁੰਚ ਗਈ। ਇਹ ਕਾਰਜ ਤਰਕਸ਼ੀਲ ਆਗੂਆਂ ਮਾ. ਹਰਦੇਵ ਅਗਰੋਈਆ, ਮਾ. ਸ਼ਮਸ਼ੇਰ ਸਿੰਘ ਚੋਰਮਾਰ, ਸਹਾਰਾ ਕਲੱਬ ਦੇ ਸਰਗਰਮ ਮੈਂਬਰ ਜੰਟਾ ਸਿੰਘ ਪਟਵਾਰੀ ਨੇ ਪਰਿਵਾਰ ਦੇ ਸਹਿਯੋਗ ਨਾਲ ਸਿਰੇ ਚਾੜ੍ਹਿਆ।

ਸ੍ਰੀ ਲੱਖਾ ਸਿੰਘ ਭਾਵੇਂ ਅਣਪੜ੍ਹ ਸਨ ਪਰ ਤਰਕਸ਼ੀਲਤਾ ਉਨ੍ਹਾਂ ਦੇ ਜੀਵਨ ਵਿੱਚ ਭਲੀਭਾਂਤ ਵੇਖੀ ਜਾ ਸਕਦੀ ਸੀ। ਜਿਵੇਂ ਕਿ ਬਹੁਤ ਸਾਲ ਪਹਿਲਾਂ ਹੀ ਉਨ੍ਹਾਂ ਆਪਣੇ ਤੀਸਰੀ ਵਿੱਚ ਪੜ੍ਹਦੇ ਲੜਕੇ ਤੋਂ ਰੇਡੀਓ ਵਾਲਿਆਂ ਨੂੰ ਪੱਤਰ ਲਿਖਵਾ ਕੇ ਪੁੱਛਿਆ ਸੀ - ਸੱਚ ਕੀ ਹੁੰਦਾ ਹੈ ? ਇਸਦੀ ਪਹਿਚਾਨ ਕੀ ਹੁੰਦੀ ਹੈ? ਇਸਤੋਂ ਉਨ੍ਹਾਂ ਦੀ ਸਚਾਈ ਨੂੰ ਜਾਨਣ ਅਤੇ ਸਮਝਣ ਦੀ ਤੀਬਰ ਇੱਛਾ ਦਾ ਇਜ਼ਹਾਰ ਹੁੰਦਾ ਹੈ। ਇਸੇ ਤਰ੍ਹਾਂ ਜਦ ਉਹ ਆਪਣੀਆਂ ਘਰੇਲੂ ਜ਼ੁੰਮੇਵਾਰੀਆਂ ਤੋਂ ਫਾਰਗ ਹੋਏ ਉਸਦੇ ਨੇੜਲੇ ਵਿਅਕਤੀ ਉਨ੍ਹਾਂ ਨੂੰ ਆਖਦੇ ਕਿ ਹੁਣ ਤੂੰ ਵਿਹਲਾ ਹੈਂ ਕਿਸੇ ਧਾਰਮਿਕ ਸਥਾਨ ਤੇ ਜਾਇਆ ਕਰ ਤਾਂ ਉਨ੍ਹਾਂ ਦਾ ਜਵਾਬ ਹੁੰਦਾ ਸੀ ਕਿ ਮੈਂ ਜਿੰਦਗੀ ਵਿੱਚ ਅਜਿਹਾ ਕੋਈ ਮਾੜਾ ਕੰਮ ਨਹੀਂ ਕੀਤਾ ਜਿਸਤੇ ਮੈਨੂੰ ਅਫਸੋਸ ਹੋਵੇ ਫਿਰ ਮੈਂ ਕਿਉਂ ਧਾਰਮਿਕ ਸਥਾਨਾਂ ਉਤੇ ਭੁੱਲਾਂ ਬਖਸ਼ਾਉਂਦਾ ਫਿਰਾਂ ? ਉਹ ਵਹਿਮਾਂ ਭਰਮਾਂ ਦਾ ਡਟ ਕੇ ਖੰਡਨ ਕਰਦੇ ਅਤੇ ਸਾਧਾਂ ਚੇਲਿਆਂ ਨੂੰ ਕਰੜੇ ਹੱਥੀਂ ਲੈਂਦੇ ਸਨ।

**ਸ਼ਰਧਾਂਜਲੀ ਸਮਾਗਮ**

3 ਅਗਸਤ 2003 ਨੂੰ ਸਥਾਨਕ ਸਰਕਾਰੀ ਹਾਈ ਸਕੂਲ ਵਿਖੇ ਉਨ੍ਹਾਂ ਦੀ ਯਾਦ ਵਿੱਚ ਸਮਾਗਮ ਹੋਇਆ ਜਿਸ ਵਿੱਚ ਕੋਈ ਧਾਰਮਿਕ ਜਾਂ ਪਰੰਪਰਿਕ ਰਸਮ ਨਹੀਂ ਕੀਤੀ ਗਈ। ਇਸ ਦੀ ਬਜਾਏ ਖ਼ੂਨਦਾਨ ਕੈਂਪ, ਅੱਖਾਂ ਦਾਨ ਅਤੇ ਸਰੀਰਦਾਨ ਦੇ ਫਾਰਮ ਭਰਵਾਉਣ, ਰੁੱਖ ਲਗਾਉਣ ਦੇ ਕਾਰਜ ਕੀਤੇ ਗਏ। ਤਰਕਸ਼ੀਲ ਪ੍ਰਦਰਸ਼ਨੀ ਲਗਾਈ ਗਈ ਅਤੇ ਵੱਖ ਬੁਲਾਰਿਆਂ ਨੇ ਤਰਕਸ਼ੀਲਤਾ ਅਤੇ ਹੋਰ ਵਿਸ਼ਿਆਂ ਬਾਰੇ ਵਿਚਾਰ ਸਾਂਝੇ ਕੀਤੇ। ਖ਼ੂਨਦਾਨ ਕੈਂਪ ਵਿੱਚ 45 ਯੂਨਿਟ ਖ਼ੂਨ ਦਾਨ ਹੋਇਆ ਜਿਸਦੀ ਸ਼ੁਰੂਆਤ ਸ੍ਰੀ ਲੱਖਾ ਸਿੰਘ ਦੇ ਸਪੁੱਤਰਾਂ ਮਾ. ਅਜਾਇਬ ਸਿੰਘ ਅਤੇ ਗੁਰਨਾਮ ਸਿੰਘ ਨੇ ਕੀਤੀ। ਇਸੇ ਤਰ੍ਹਾਂ ਅੱਖਾਂ ਦਾਨ ਦੇ 45 ਫਾਰਮ ਅਤੇ ਸਰੀਰਦਾਨ ਦੇ 25 ਫਾਰਮ ਭਰੇ ਗਏ।

ਇਸ ਸਮਾਗਮ ਵਿੱਚ ਰਾਜਿੰਦਰ ਭਦੌੜ, ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਵਰਨ ਸਿੰਘ, ਬਲਦੇਵ ਸਿੰਘ ਬਠਿੰਡਾ, ਰਾਮ ਸਿੰਘ ਨਿਰਮਾਣ, ਤਰਕਸ਼ੀਲ ਸੋਸਾਇਟੀ ਹਰਿਆਣਾ ਦੇ ਮਹਿੰਦਰ ਸਿੰਘ, ਡਾ. ਵੇਦ ਬੈਣੀਵਾਲ, ਉੱਘੇ ਸਮਾਜਸੇਵੀ ਅਤੇ ਪੱਤਰਕਾਰ ਨਰੇਸ਼ ਮਹੇਸ਼ਵਰੀ, ਸਾਬਕਾ ਐਮ. ਐੱਲ. ਏ. ਕਾਮਰੇਡ ਹਰਪਾਲ ਸਿੰਘ, ਕਾ. ਨਾਨਕ ਜੋਨ, ਮਾ. ਸੁਰਿੰਦਰਪਾਲ ਸਾਥੀ ਅਤੇ ਹੋਰ ਬੁਲਾਰਿਆਂ ਨੇ ਵਿਚਾਰ ਰੱਖੇ। ਇਸਤੋਂ ਇਲਾਵਾ ਗਿਆਨ ਵਿਗਿਆਨ ਸੰਮਤੀ ਹਰਿਆਣਾ, ਸਹਾਰਾ ਕਲੱਬ, ਭਾਰਤ ਵਿਕਾਸ ਪ੍ਰੀਸ਼ਦ, ਟੀਚਰਜ਼ ਯੂਨੀਅਨ ਹਰਿਆਣਾ, ਸ਼ਿਵ ਸ਼ਕਤੀ ਬਲੱਡ ਬੈਂਕ ਸਿਰਸਾ, ਨਹਿਰੂ ਯੁਵਾ ਕਲੱਬ, ਪੰਜਾਬੀ ਸਾਹਿਤ ਸਭਾ ਆਦਿ ਦੇ ਨੁਮਾਇੰਦਿਆਂ ਨੇ ਭਾਗ ਲਿਆ।

ਇਸ ਮੌਕੇ ਤੇ ਪਰਿਵਾਰ ਵੱਲੋਂ 1000 ਰੁਪਏ ਮਨੋਰੋਗ ਸਲਾਹ ਕੇਂਦਰ ਬਰਗਾੜੀ ਨੂੰ, 1000 ਰੁਪਏ ਸਹਾਰਾ ਕਲੱਬ ਕਾਲਾਂਵਾਲੀ ਨੂੰ ਅਤੇ 7 ਪੱਖੇ ਵੱਖ ਵੱਖ ਸਕੂਲਾਂ ਨੂੰ ਦਿੱਤੇ ਗਏ। ਇਸੇ ਤਰ੍ਹਾਂ ਤਰਕਸ਼ੀਲ ਸੁਸਾਇਟੀ ਦੀ ਕਾਲਾਂਵਾਲੀ ਇਕਾਈ ਨੂੰ 1500 ਰੁਪਏ ਖਤਰਾਵਾਂ ਤੋਂ ਰਿਸ਼ਤੇਦਾਰ ਵੱਲੋਂ ਅਤੇ ਇੱਕ ਕੂਲਰ ਸੰਦੋਹਾ ਤੋਂ ਰਿਸ਼ਤੇਦਾਰ ਦੁਆਰਾ ਦਿੱਤੇ ਗਏ। ਇਸ ਸਮੁੱਚੇ ਕਾਰਜਕਰਮ ਵਿੱਚ ਪਰਿਵਾਰਕ ਮੈਂਬਰਾਂ ਅਤੇ ਸਾਕ ਸਬੰਧੀਆਂ ਦਾ ਵਧੀਆ ਸਹਿਯੋਗ ਰਿਹਾ।

*ਮਾ. ਸ਼ਮਸ਼ੇਰ ਸਿੰਘ ਪ੍ਰਧਾਨ ਇਕਾਈ ਕਾਲਾਂਵਾਲੀ*

### ਦੁੱਖ ਦਾ ਪ੍ਰਗਟਾਵਾ

■ ਤਰਕਸ਼ੀਲ ਸੋਸਾਇਟੀ ਪੰਜਾਬ ਸਿਹਤ ਵਿਗਿਆਨ ਦੇ ਕਾਲਮ ਨਵੀਸ ਅਤੇ ਉੱਘੇ ਲੇਖਕ ਡਾ. ਅਜੀਤ ਪਾਲ ਸਿੰਘ ਦੇ ਬਹਿਨੋਈ ਸ਼੍ਰੀ ਬਾਬੂ ਸਿੰਘ ਪਿੰਡ ਭੁੱਚੋ ਖੁਰਦ (ਬਠਿੰਡਾ) ਦੇ ਕਤਲ ਦੀ ਸਖਤ ਨਿਖੇਧੀ ਕਰਦੀ ਹੈ ਅਤੇ ਉਨ੍ਹਾਂ ਦੇ ਇਸ ਡੂੰਘੇ ਦੁੱਖ ਵਿੱਚ ਸ਼ਰੀਕ ਹੁੰਦੀ ਹੈ। ਸ਼੍ਰੀ ਬਾਬੂ ਸਿੰਘ ਨੂੰ ਪੰਚਾਇਤ ਚੋਣਾਂ ਦੇ ਚੋਣ ਨਤੀਜਿਆਂ ਬਾਅਦ 29-30 ਜੂਨ ਦੀ ਵਿਚਕਾਰਲੀ ਰਾਤ ਕਤਲ ਕਰ ਦਿੱਤਾ ਗਿਆ ਸੀ। ਤਰਕਸ਼ੀਲ ਸੋਸਾਇਟੀ ਪੰਜਾਬ ਇਸ ਵਹਿਸ਼ੀਆਨਾ ਕਾਂਡ ਦੇ ਕਾਤਲਾਂ ਨੂੰ ਸਖਤ ਤੋਂ ਸਖਤ ਸਜਾਵਾਂ ਦਿੱਤੇ ਜਾਣ ਦੀ ਮੰਗ ਕਰਦੀ ਹੈ।

■ ਖੰਨਾ ਇਕਾਈ ਦੇ ਸਰਗਰਮ ਮੈਂਬਰ ਅਤੇ ਲੁਧਿਆਣਾ ਜ਼ੋਨ ਦੇ ਮੈਗਜ਼ੀਨ/ਪ੍ਰਕਾਸ਼ਨ ਵਿਭਾਗ ਮੁਖੀ ਸਾਥੀ ਬਲਬੀਰ ਸਿੰਘ ਜੀ ਦੇ ਮਾਤਾ ਸ੍ਰੀਮਤੀ ਅਜਮੇਰ ਕੌਰ ਦੇ ਸਦੀਵੀ ਵਿਛੋੜਾ ਦੇ ਜਾਣ 'ਤੇ ਅਦਾਰਾ ਡੂੰਘੇ ਦੁੱਖ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਦਾ ਹੈ।






ਜੁਲਾਈ ਅਗਸਤ ਅੰਕ ਦਾ ਸਾਰਾ ਮੈਟਰ ਉੱਚ ਪਾਏ ਦੀ ਜਾਣਕਾਰੀ ਦੇਣ ਵਾਲਾ ਸੀ। ਹੁਣ ਭਾਵੇਂ ਮੈਗਜ਼ੀਨ ਵਿੱਚ ਸ਼ਬਦ ਜੋੜਾਂ ਦੀਆਂ ਗਲਤੀਆਂ ਵਿੱਚ ਸੁਧਾਰ ਹੋਇਆ ਹੈ ਪਰ ਸੈਟਿੰਗ ਵਿੱਚ ਬਹੁਤ ਊਣਤਾਈਆਂ ਅਤੇ ਗਲਤੀਆਂ ਹਨ। ਸਫਾ 4 ਤੇ ਮੁਲਾਕਾਤ ਦਾ ਸਿਰਲੇਖ 'ਫੋਰੈਂਸਿਕ ਸਾਇੰਸ ......' ਬਹੁਤ ਹੀ ਛੋਟੇ ਮੱਧਮ ਅੱਖਰਾਂ ਵਿੱਚ ਹੈ ਸਿਰਲੇਖ ਪੂਰੇ ਮੋਟੇ ਅੱਖਰਾਂ ਵਿੱਚ ਹੋਣੇ ਚਾਹੀਦੇ ਹਨ। ਸਫਾ 12 ਤੇ ਤਸਲੀਮਾ ਨਸਰੀਨ ਦੇ ਵਿਚਾਰ ਦੋ ਵਾਰ ਉਪਰ ਨੀਚੇ ਛਾਪ ਦਿੱਤੇ ਇਸ ਨਾਲ ਅੱਧਾ ਸਫਾ ਬਰਬਾਦ ਹੋ ਗਿਆ। ਖੋਜ ਖ਼ਬਰ ਅਤੇ ਖ਼ਬਰ ਹੈ ਕਿ ਵਾਲਿਆਂ ਪੰਨਿਆਂ ਵਿੱਚ ਖੋਜ ਖ਼ਬਰਾਂ ਦੇ ਮੋਟੇ ਵੱਖਰੇ ਹੈਡਿੰਗ ਨਹੀਂ ਬਣਾਏ ਅਤੇ ਨਾ ਹੀ ਖ਼ਬਰਾਂ ਦੀਆਂ ਸੁਰਖੀਆਂ ਉਘੜਵੀਆਂ ਸਨ। ਸਭ ਤੋਂ ਵੱਡੀ ਗਲਤੀ ਸਫਾ 51 'ਤੇ ਸੀ ਜਿੱਥੇ ਕ੍ਰਿਸ਼ਨ ਯਾਦਗਾਰੀ ਮਾਨਸਿਕ ਰੋਗ ਸਲਾਹ ਕੇਂਦਰ ਬਰਗਾੜੀ ਲਈ ਆਈ ਸਹਾਇਤਾ ਬਗੈਰ ਕਿਸੇ ਸਿਰਲੇਖ ਤੋਂ ਛਾਪ ਦਿੱਤੀ ਗਈ। ਲੇਖਕਾਂ ਦੀਆਂ ਫੋਟੋਆਂ ਵੱਡੇ ਸਾਈਜ਼ ਵਿੱਚ ਹੋਣੀਆਂ ਚਾਹੀਦੀਆਂ ਹਨ। ਦਰਸ਼ਨ ਸਿੰਘ ਅਵਾਰਾ ਦੀਆਂ ਕਵਿਤਾਵਾਂ ਲਗਾਤਾਰ ਛਾਪਣਾ ਜਾਰੀ ਰੱਖੋ। ਆਸ ਹੈ ਧਿਆਨ ਦੇਵੋਗੇ।

*ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)*

ਜੁਲਾਈ ਅਗਸਤ ਅੰਕ ਦੀ ਸੰਪਾਦਕੀ ਨਵੇਂ ਸਾਥੀਆਂ ਲਈ ਰਾਹ ਦਰਸਾ ਰਹੀ ਸੀ। ਹੇਮ ਰਾਜ ਸਟੈਨੋ ਦਾ ਵਿਗਿਆਨਕ ਦ੍ਰਿਸ਼ਟੀਕੋਣ, ਡਾ. ਸ਼ਿਆਮ ਸੁੰਦਰ ਦੀਪਤੀ ਦਾ ਨਸ਼ਿਆਂ ਬਾਰੇ ਲੇਖ, ਬਲਵਿੰਦਰ ਬਰਨਾਲਾ ਦਾ ਆਤਮ ਹੱਤਿਆ ਬਾਰੇ, ਤਸਲੀਮਾ ਨਸਰੀਨ ਦਾ ਲੇਖ ਅਤੇ ਪ੍ਰੋ. ਸ਼ੁਭ ਪ੍ਰੇਮ ਦਾ ਪੰਜਾਬ ਦਾ ਆਬ ਆਦਿ ਲੇਖ ਬਹੁਤ ਹੀ ਵਧੀਆ ਸਨ। ਇਸਤੋਂ ਇਲਾਵਾ ਵਿਚਾਰ ਵਿਸਥਾਰ, ਖੋਜ ਖਬਰ ਵਿਧਵਾਵਾਂ ਦੇ ਵਿਆਹ, ਓਪਰੀ ਕਸਰ ਆਦਿ ਰਚਨਾਵਾਂ ਵੀ ਤਾਰੀਫ ਦੇ ਕਾਬਲ ਸਨ। ਤੱਲ੍ਹਣ ਕਾਂਡ ਦੀ ਵਿਸਥਾਰਿਤ ਰਿਪੋਰਟ ਪੜ੍ਹ ਕੇ ਇਸ ਦੇ ਇਤਿਹਾਸ ਮਿਥਿਹਾਸ ਬਾਰੇ ਨਵੀਂ ਜਾਣਕਾਰੀ ਮਿਲੀ।

*ਬਹੁਤ ਸਾਰੇ ਪਾਠਕਾਂ ਦੇ ਸਾਂਝੇ ਵਿਚਾਰ।*

*ਇਨ੍ਹਾਂ ਹੀ ਪਾਠਕਾਂ ਦੇ ਕੁਝ ਵੱਖਰੇ ਵਿਚਾਰ ਅੱਗੇ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ।*

ਵੱਡੀ ਕਹਾਣੀ ਦੀ ਬਜਾਏ ਮਿੰਨੀ ਕਹਾਣੀਆਂ, ਕਵਿਤਾਵਾਂ ਨੂੰ ਵਧੇਰੇ ਥਾਂ ਦਿਆ ਕਰੋ। ਨਵੇਂ ਲੇਖਕਾਂ ਨੂੰ ਤਰਕਸ਼ੀਲਤਾ ਰੰਗ ਵਿੱਚ ਰੰਗਣ ਲਈ ਸੰਪਾਦਕੀ ਬੋਰਡ ਨੂੰ ਸੋਚ ਵਿਚਾਰ ਕਰਨੀ ਚਾਹੀਦੀ ਹੈ। ਤਰਕਸ਼ੀਲ ਸੋਸਾਇਟੀਆਂ ਦੀ ਏਕਤਾ ਬਾਰੇ ਪੜ੍ਹ ਕੇ ਅਥਾਹ ਖੁਸ਼ੀ ਹੋਈ।

*ਰੁਪਿੰਦਰ ਰਮਨ, ਧਰੌੜ (ਲੁਧਿਆਣਾ)*

ਪੁੰਗਰ ਰਹੇ ਨਵੇਂ ਲੇਖਕਾਂ ਨੂੰ ਵੀ ਥਾਂ ਦਿਆ ਕਰੋ। ਪੁਰਾਣੇ ਮੈਗਜ਼ੀਨ ਰੱਦੀ ਵਿੱਚ ਨਾ ਵੇਚੇ ਜਾਣ ਸਗੋਂ ਨੇੜੇ ਦੀ ਲਾਇਬ੍ਰੇਰੀ ਜਾਂ ਸਕੂਲ ਵਿੱਚ ਦਿੱਤੇ ਜਾਣ। ਖੁਸ਼ੀ ਦੇ ਮੌਕੇ ਤੇ ਮੈਗਜ਼ੀਨ ਦਾ ਚੰਦਾ ਦੇਣਾ ਤਰਕਸ਼ੀਲ ਦੇ ਪਾਠਕਾਂ ਵਿੱਚ ਵਾਧਾ ਕਰ ਸਕਦਾ ਹੈ।

*ਹਰਟਹਿਲ ਸਿੰਘ ਮੀਤ, ਪਿੰਡ ਧੌਲ ਖੁਰਦ (ਲੁਧਿਆਣਾ)*

ਮੁੱਖ ਪੰਨੇ ਦੀ ਤਸਵੀਰ ਹਿੰਦੂ ਸਿੱਖਾਂ ਦੀ ਲੜਾਈ ਹੀ ਪੇਸ਼ ਕਰ ਰਹੀ ਸੀ ਜੋ ਗਲਤ ਸੀ। ਤਸਵੀਰ ਦੇਖਕੇ ਲਾਇਆ ਕਰੋ। ਵੱਡੇ ਲੇਖਾਂ ਦੀ ਜਗ੍ਹਾ ਛੋਟੇ ਲੇਖ ਦਿਆ ਕਰੋ, ਮਿੰਨੀ ਕਹਾਣੀਆਂ ਜਿਆਦਾ ਦਿਆ ਕਰੋ।

*ਜਸਵੀਰ ਸਲਾਣਾ, ਪਿੰਡ ਤੇ ਡਾਕ. ਸਲਾਣਾਂ (ਫਤਿਹਗੜ੍ਹ ਸਾਹਿਬ)*

ਸਰਗਰਮੀਆਂ ਵਿੱਚ ਛਪੀਆਂ ਰਿਪੋਰਟਾਂ ਮੈਗਜ਼ੀਨ ਦੇ 8 ਸਫੇ ਲੈ ਗਈਆਂ ਜੋ ਕਿ ਬਹੁਤ ਜਿਆਦਾ ਹੈ। ਇਨ੍ਹਾਂ ਨੂੰ ਬਹੁਤ ਹੀ ਸੰਖੇਪ ਰੱਖਿਆ ਜਾਵੇ ਵੱਧ ਤੋਂ ਵੱਧ 2 ਕੁ ਸਫਿਆਂ ਤੱਕ, ਕਿਉਂਕਿ ਇਹ ਰਿਪੋਰਟਾਂ ਅਕਸਰ ਅਖਬਾਰੀ ਪੱਧਰ ਦੀਆਂ ਹੁੰਦੀਆਂ ਹਨ ਜੋ ਪਹਿਲਾਂ ਛਪ ਚੁੱਕੀਆਂ ਹੁੰਦੀਆਂ ਹਨ।

ਖਰਲਵੀਰ ਦੀ ਕਵਿਤਾ ਦੁਨੀਆਂ ਭਰ ਵਿੱਚ ਅਮਨ ਦੇ ਹੱਕ ਵਿੱਚ ਜੂਝਦੇ ਲੋਕਾਂ ਦਾ ਨਾਅਰਾ ਹੈ ਜੋ ਉਨ੍ਹਾਂ ਲੁਟੇਰਿਆਂ ਦੇ ਅਸਲ ਮਕਸਦ ਨੂੰ ਨੰਗਾ ਕਰਦਾ ਹੈ।

*ਐੱਚ. ਐੱਸ. ਰੰਧਾਵਾ, ਆਰਟ ਥੀਏਟਰ, ਲੁਧਿਆਣਾ।*

ਜੁਲਾਈ ਅਗਸਤ ਅੰਕ ਮੈਟਰ ਪੱਖੋਂ ਬਹੁਤ ਵਧੀਆ ਲੱਗਿਆ ਪਰ ਇਸਦੇ ਨਾਲ ਮੈਗਜ਼ੀਨ ਵਿੱਚ ਕੁਝ ਕਮੀਆਂ ਵੀ ਰੜਕਦੀਆਂ ਹਨ। ਇੱਕ ਤਾਂ ਤਸਲੀਮਾਂ ਨਸਰੀਨ ਦੀ ਮੁਲਾਕਾਤ ਦੋ ਵਾਰ ਛਾਪ ਕੇ ਪਤਾ ਨਹੀਂ ਤੁਸੀਂ ਕੀ ਸਾਬਤ ਕਰਨ ਦੀ ਕੋਸ਼ਿਸ ਕੀਤੀ ਹੈ ਤੇ ਦੂਸਰਾ ਜਾਦੂ ਦੇ ਟ੍ਰਿਕ ਬਾਰੇ ਜਾਣਕਾਰੀ ਬਿਲਕੁਲ ਹੀ ਸਮਝ ਤੋਂ ਬਾਹਰ ਸੀ। ਲੇਖਕ ਇਸ ਬਾਰੇ ਜਾਣਕਾਰੀ ਦਿੰਦਾ ਹੋਇਆ ਚਿੱਤਰ ਨੰ. 4 ਅਤੇ 5 ਦੀ ਗੱਲ ਕਰਦਾ ਹੈ ਜਦੋਂ ਕਿ ਹੇਠਾਂ ਦਰਸਾਏ ਚਿਤਰਾਂ ਵਿੱਚ ਨੰਬਰ 4 ਅਤੇ 5 ਹੈ ਹੀ ਨਹੀਂ ਸੀ।

*ਕੁਲਦੀਪ ਕਰਮਗੜ੍ਹ, ਪਿੰਡ ਕਰਮਗੜ੍ਹ ਨੇੜੇ ਮਲੋਟ।*

ਇਸ ਅੰਕ ਦੀਆਂ ਰਚਨਾਵਾਂ ਪਾਠਕਾਂ ਨੂੰ ਸਾਰਥਿਕ ਸੇਧ ਪ੍ਰਦਾਨ ਕਰਦੀਆਂ ਹਨ। ਤੱਲ੍ਹਣ ਦੁਖਾਂਤ ਬਾਰੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਤਰਕਸ਼ੀਲ ਲਹਿਰ ਨੂੰ ਮਜਬੂਤ ਕਰਕੇ ਹੀ ਧਾਰਮਿਕ ਅੰਧਵਿਸ਼ਵਾਸਾਂ ਅਤੇ ਫਿਰਕਾਪ੍ਰਸਤੀ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

*ਮਾ. ਸੁਰਿੰਦਰ ਪਾਲ ਸਿੰਘ, ਕਾਲਾਂਵਾਲੀ (ਸਿਰਸਾ)*

ਜੁਲਾਈ ਅਗਸਤ ਅੰਕ ਵਿੱਚ ਪਹਿਲੇ ਹੀ ਵਰਕੇ ਉਤੇ ਜਗੀਰ ਜੋਸਣ ਦੀ ਕਵਿਤਾ ਕਮਾਲ ਦੀ ਕਵਿਤਾ ਹੈ। ਏਨੀਆਂ ਡੂੰਘੀਆਂ ਗੱਲਾਂ ਕਵਿਤਾ ਰਾਹੀਂ ਮੈਂ ਨਾ ਹੋਰ ਕਿਤੇ ਕਦੀ ਪੜ੍ਹੀਆਂ ਨਾ ਸੁਣੀਆਂ। ਜਗੀਰ ਜੋਸਣ ਨੂੰ ਅਜਿਹੀ ਕਵਿਤਾ ਲਿਖਣ ਲਈ ਅਤੇ ਤੁਹਾਨੂੰ ਤਰਕਸ਼ੀਲ ਵਰਗੇ ਵਧੀਆ ਪਰਚੇ ਵਿੱਚ ਇਸਨੂੰ ਛਾਪਣ ਲਈ ਮੁਬਾਰਕਬਾਦ ਭੇਜਦਾ ਹਾਂ। ਤੁਹਾਨੂੰ ਲੇਖਕ ਦਾ ਪਤਾ ਅਤੇ ਫੋਨ ਨੰਬਰ ਵੀ ਛਾਪਣੇ ਚਾਹੀਦੇ ਹਨ ਤਾਂ ਜੋ ਪਾਠਕ ਲਿਖਤ ਪ੍ਰਤੀ ਆਪਣੇ ਵਿਚਾਰ ਲੇਖਕ ਨਾਲ ਸਿੱਧੇ ਵੀ ਸਾਂਝੇ ਕਰ ਸਕਣ।

*ਰਘਬੀਰ ਸਿੰਘ ਟੇਰਕਿਆਣਾ, ਐਡਵੋਕੇਟ ਜਿਲ੍ਹਾ ਕਚਹਿਰੀ, ਹੁਸ਼ਿਆਰਪੁਰ*

ਜੁਲਾਈ ਅਗਸਤ ਅੰਕ ਦੇ ਮੁੱਖ ਪੰਨੇ ਦੀ ਤਸਵੀਰ ਸਾਰੇ ਪਰਿਵਾਰ ਨੂੰ ਬਹੁਤ ਪਸੰਦ ਆਈ। 1947 ਤੋਂ ਲੈ ਕੇ ਹੁਣ ਤੱਕ ਕੋਈ ਵੀ ਐਹੋ ਜਿਹਾ ਦੰਗਾ ਫਸਾਦ ਨਹੀਂ ਹੋਇਆ ਜੋ ਧਾਰਮਿਕ ਸ਼ਮੂਲੀਅਤ ਤੋਂ ਬਿਨਾਂ ਹੋਇਆ ਹੋਵੇ।

ਤਰਕਸ਼ੀਲ ਵਿੱਚ ਛਪਦੇ ਲੇਖ ਪਾਠਕਾਂ ਨੂੰ ਅੰਧੇਰੇ ਦੇ ਗੁਬਾਰ ਵਿਚੋਂ ਕੱਢ ਕੇ ਚਾਨਣ ਦਾ ਰਾਹ ਦਿਖਾਉਂਦੇ ਹਨ। ਤਰਕਸ਼ੀਲ ਲਹਿਰ ਜਰੂਰ ਇੱਕ ਦਿਨ ਆਪਣਾ ਰੰਗ ਲਿਆਏਗੀ ਜਦੋਂ ਅਸੀਂ ਆਪਣੇ ਸੁਪਨਿਆਂ ਦਾ ਸੰਸਾਰ ਸਿਰਜ ਸਕਾਂਗੇ।

*ਡਾ. ਦਰਸ਼ਨ ਸਿੰਘ, ਚੀਮਾ ਕਲੋਨੀ, ਬਸੀ ਪਠਾਣਾਂ*

ਮਈ ਜੂਨ ਦਾ ਸਮੁੱਚਾ ਅੰਕ ਗਿਆਨ ਵਰਧਕ ਅਤੇ ਪ੍ਰਭਾਵਸ਼ਾਲੀ ਸੀ। ਪਾਠਕਾਂ ਦੇ ਖਤਾਂ ਦਾ ਮਿਆਰੀਕਰਨ ਕਰਦਿਆਂ ਉਹਨਾਂ ਨੂੰ ਬਿਲਕੁਲ ਸੰਖੇਪ ਕਰਕੇ ਛਾਪਣਾ ਚੰਗੀ ਗੱਲ ਨਹੀਂ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਪਾਠਕ ਦੇ ਵਿਚਾਰਾਂ ਵਿਚਲੀ ਮੌਲਕਿਤਾ ਗਾਇਬ ਹੋ ਜਾਂਦੀ ਹੈ। ਪਾਠਕਾਂ ਦੇ ਸਿਰਨਾਵੇਂ ਸਮੇਤ ਫ਼ੋਨ ਨੰਬਰ ਪੂਰੇ ਛਾਪੇ ਜਾਇਆ ਕਰਨ ਤਾਂ ਜੋ ਪਾਠਕ ਵਰਗ ਆਪਸੀ ਸੰਪਰਕ ਕਾਇਮ ਕਰ ਸਕੇ ਅਤੇ ਇਕੋ ਵਿਚਾਰਧਾਰਾ ਦੇ ਲੋਕਾਂ ਵਿੱਚ ਰਾਬਤਾ ਕਾਇਮ ਹੋਣ ਕਾਰਣ ਸਮੁੱਚਾ ਨੈੱਟਵਰਕ ਮਜਬੂਤ ਹੋ ਸਕੇ।

ਪੰਜਾਬ ਦੀਆਂ ਤਰਕਸ਼ੀਲ ਸੋਸਾਇਟੀਆਂ ਵਿਚਾਰ ਏਕਤਾ ਅਤੇ ਤਰਕਸ਼ੀਲ ਸੋਸਾਇਟੀ ਹਰਿਆਣਾ ਨਾਲ ਮੈਗਜ਼ੀਨ ਦੀ ਸਾਂਝ ਬਹੁਤ ਵਧੀਆ ਉਦਮ ਹਨ।

ਸਾਨੂੰ ਇਹ ਖਿਆਲ ਰੱਖਣਾ ਪਵੇਗਾ ਕਿ ਤਰਕਸ਼ੀਲ ਵਿਚਾਰਧਾਰਾ ਇੱਕ ਫਿਰਕਾ ਜਿਹਾ ਨਾ ਬਣਕੇ ਰਹਿ ਜਾਵੇ ਇਸ ਲਈ ਤੰਗ ਨਜ਼ਰੀਏ ਅਤੇ ਕੱਟੜਪੁਣੇ ਤੋਂ ਬਚਾਅ ਬਹੁਤ ਜਰੂਰੀ ਹੈ। ਅੱਖਾਂ ਦਾਨ ਅਤੇ ਸਰੀਰ ਦਾਨ ਸਬੰਧੀ ਸੁਸਾਇਟੀ ਨੂੰ ਵਧੇਰੇ ਸੁਚੇਤ ਹੋਕੇ ਕੋਈ ਠੋਸ ਅਤੇ ਸਿਸਟੇਮੈਟਿਕ ਪ੍ਰੋਗਰਾਮ ਬਨਾਉਣਾ ਚਾਹੀਦਾ ਹੈ ਤਾਂ ਜੋ ਨੇਤਰ ਜਾਂ ਸਰੀਰ ਦਾਨੀ ਨੂੰ ਇਸ ਸਬੰਧੀ ਕਿਸੇ ਕਿਸਮ ਦੀ ਉਲਝਣ ਨਾ ਆਵੇ।

*ਐੱਸ. ਐੱਸ. ਬੀਰ, ਬੀਰ ਖੁਰਦ (ਮਾਨਸਾ)*

ਅਸੀਂ ਕਈ ਸਾਲਾਂ ਤੋਂ ਤਰਕਸ਼ੀਲ ਪੜ੍ਹ ਰਹੇ ਹਾਂ। ਮੈਗਜ਼ੀਨ ਵਿੱਚ ਐਨੀ ਜਾਣਕਾਰੀ ਹੁੰਦੀ ਹੈ ਕਿ ਪੜ੍ਹਕੇ ਆਪਣੇ ਆਪ ਹੀ ਸਾਰੇ ਵਹਿਮ ਦੂਰ ਹੋ ਜਾਂਦੇ ਹਨ। ਮਈ-ਜੂਨ ਅੰਕ ਦੀਆਂ ਸਾਰੀਆਂ ਰਚਨਾਵਾਂ ਹੀ ਪ੍ਰਭਾਵਸ਼ਾਲੀ ਸਨ। ਕਿਰਪਾ ਕਰਕੇ ਮਿੰਨੀ ਕਹਾਣੀਆਂ, ਹੱਡਬੀਤੀਆਂ ਅਤੇ ਕੇਸ ਰਿਪੋਰਟਾਂ ਵੱਧ ਤੋਂ ਵੱਧ ਪ੍ਰਕਾਸ਼ਿਤ ਕਰਿਆ ਕਰੋ।

*ਰਮਨ, ਕਰਮਜੀਤ, ਬਲਜੀਤ, ਕੇਵਲ, ਰਾਜੂ ਅਤੇ ਛਿੰਦਾ*
*ਰਹੂੜਿਆਂ ਵਾਲੀ (ਮੁਕਤਸਰ)*

ਮਈ ਜੂਨ ਅੰਕ ਵਿੱਚ ਗੀਤ ' ਧਾਰਮਿਕ ' ਬਹੁਤ ਵਧੀਆ ਲੱਗਿਆ। ਧਾਰਮਿਕਤਾ ਦੇ ਪਰਦੇ ਹੇਠ ਜਨੂੰਨੀ ਲੋਕ ਮਾਨਵਤਾ ਦਾ ਘਾਣ ਕਿਸ ਤਰ੍ਹਾਂ ਕਰਦੇ ਹਨ, ਇਸ ਬਾਰੇ ਇੱਕ ਲੰਬੇ ਲੇਖ ਵਿੱਚ ਜੋ ਕੁਝ ਨਹੀਂ ਕਿਹਾ ਜਾ ਸਕਦਾ ਸੀ ਉਹ ਲੇਖਕ ਨੇ ਇੱਕ ਕਵਿਤਾ ਵਿੱਚ ਹੀ ਕਹਿ ਦਿੱਤਾ।

*ਸੁਖਰਾਜ ਰਾਜਾ, ਮਾਹੂਆਣਾ, ਮਲੋਟ।*

ਮੈਨੂੰ ਅਤੇ ਮੇਰੇ ਦੋਸਤਾਂ ਨੂੰ ਨਵੇਂ ਅੰਕ ਦੀ ਬੜੀ ਬੇਸਬਰੀ ਨਾਲ ਉਡੀਕ ਹੁੰਦੀ ਹੈ। ਅਸੀਂ ਇਸਨੂੰ ਬੜੇ ਧਿਆਨ ਨਾਲ ਪੜ੍ਹਦੇ ਅਤੇ ਇਸ ਉਤੇ ਪੂਰਾ ਅਮਲ ਵੀ ਕਰਦੇ ਹਾਂ। ਜੁਲਾਈ ਅਗਸਤ ਅੰਕ ਵਿੱਚ ਮਿੰਨੀ ਕਹਾਣੀਆਂ, ਕੇਸ ਰਿਪੋਰਟਾਂ ਦੀ ਕਮੀ ਲੱਗੀ।

*ਗੁਰਜੰਟ ਸਿੰਘ, ਬਨਪ੍ਰੀਤ ਸਿੰਘ, ਗੁਰਕੀਰਤ ਸਿੰਘ*
*ਨਸਰਾਲੀ (ਲੁਧਿਆਣਾ)*

ਅਸੀਂ ਪਹਿਲਾਂ ਵੀ ਤੁਹਾਨੂੰ ਕਈ ਖਤ ਲਿਖ ਚੁੱਕੇ ਹਾਂ ਜਿਨ੍ਹਾਂ ਵਿੱਚ ਕਈ ਨੁਕਤੇ ਉਠਾਏ ਗਏ ਸਨ ਪਰ ਉਹ ਛਾਪੇ ਨਹੀਂ ਗਏ। ਅੱਜ ਤੱਕ ਜਿੰਨੇ ਵੀ ਖਤ ਤਰਕਸ਼ੀਲ ਵਿੱਚ ਛਪਦੇ ਹਨ ਉਨ੍ਹਾਂ ਵਿੱਚ ਤਾਰੀਫ ਹੀ ਹੁੰਦੀ ਹੈ ਕੋਈ ਨੁਕਤਾ ਨਹੀਂ ਉਠਾਇਆ ਜਾਂਦਾ। ਇਹ ਅ-ਤਰਕਸ਼ੀਲਤਾ ਹੈ, ਵਿਰੋਧ ਰਾਹੀਂ ਹੀ ਵਿਕਾਸ ਹੁੰਦਾ ਹੈ। ਵਿਨੀਪੈੱਗ ਵਿੱਚ ਅਸੀਂ ਤਰਕਸ਼ੀਲ ਵੰਡਣ ਦੀ ਜ਼ੁੰਮੇਵਾਰੀ ਲੈ ਸਕਦੇ ਹਾਂ ਜੇ ਤੁਸੀਂ ਸਾਨੂੰ ਭੇਜ ਦਿਆ ਕਰੋ।

*ਹਰਨੇਕ ਕਮਲ, ਵਿਨੀਪੈੱਗ (ਕੈਨੇਡਾ)*

ਇਸ ਵਾਰ ਲੜੀਵਾਰ ਕਾਲਮ ਪਿੰਡ ਦੀ ਸੱਥ ਚੋਂ ਦੇ ਨਾ ਛਪਣ ਦੀ ਘਾਟ ਰੜਕ ਰਹੀ ਹੈ। ਅੱਗੇ ਤੋਂ ਇਹ ਮਿੱਸ ਨਾ ਕੀਤਾ ਜਾਵੇ। ਬਾਕੀ ਸਮੁੱਚਾ ਅੰਕ ਸਾਂਭਣਯੋਗ ਸੀ।

*ਜੁਗਿੰਦਰਪਾਲ ਗਿੰਦਰ, ਗੁਰਪ੍ਰੀਤ ਬਰਾੜ, ਪਰਵਿੰਦਰ ਭੁੱਲਰ,*
*ਲਖਵੀਰ ਮਾਨ, ਬਲਜਿੰਦਰ ਕੁਮਾਰ, ਨਵਾਂ ਕਿਲਾ (ਫਰੀਦਕੋਟ)*

ਮੈਂ ਤੁਹਾਡਾ ਮੈਗਜ਼ੀਨ ਹੁਣ ਹੀ ਪੜ੍ਹਨਾ ਸ਼ੁਰੂ ਕੀਤਾ ਹੈ। ਇਸ ਨੇ ਮੈਨੂੰ ਮਜਬੂਤ ਬਣਾਇਆ ਹੈ ਅਤੇ ਵਿਚਾਰਾਂ ਦੀ ਡਾਵਾਂਡੋਲਤਾ ਖਤਮ ਹੋਈ ਹੈ, ਭੂਤਾਂ ਪ੍ਰੇਤਾਂ ਦਾ ਵਿਸ਼ਵਾਸ ਖਤਮ ਹੋਇਆ ਹੈ। ਮੈਂ ਇਸਨੂੰ ਘਰ ਘਰ ਪਹੁੰਚਾਉਣ ਦੀ ਹਰ ਸੰਭਵ ਕੋਸ਼ਿਸ ਕਰਾਂਗਾ।

*ਹਰਜੀਤ ਹੈਰੀ, ਭੈਣੀ ਬਾਘਾ (ਮਾਨਸਾ)*

ਪਿੰਡ ਦੀ ਸੱਥ ਚੋਂ ਦੀ ਘਾਟ ਮਹਿਸੂਸ ਹੋਈ। ਸੁਝਾਅ ਹੈ ਕਿ ਹਰ ਅੰਕ ਵਿੱਚ ਉਨ੍ਹਾਂ ਦਿਨਾਂ ਵਿੱਚ ਹੋਣ ਵਾਲੀਆਂ ਮੌਸਮੀ ਬਿਮਾਰੀਆਂ ਅਤੇ ਉਨ੍ਹਾਂ ਦੇ ਇਲਾਜ ਜਾਂ ਬਚਾਅ ਬਾਰੇ ਦੱਸਿਆ ਕਰੋ।

*ਸਰੂਪ ਕਢਾਈ ਸ਼ਾਪ, ਟਿੱਬਾ (ਕਪੂਰਥਲਾ)*

ਮੁਲਾਕਾਤ ਵਿੱਚ ਫੋਰੈਂਸਿਕ ਸਾਇੰਸ ਬਾਰੇ ਜਾਣਕਾਰੀ ਗਿਆਨਵਰਧਕ ਸੀ। ਤਸਲੀਮਾ ਨਸਰੀਨ ਦਾ ਲੇਖ ਪਸੰਦ ਆਇਆ। ਲੱਜਾ ਨਾਵਲ ਵਿੱਚ ਵੀ ਤਸਲੀਮਾ ਜੀ ਨੇ ਸੱਚ ਨੂੰ ਜਿਸ ਤਰ੍ਹਾਂ ਪੇਸ਼ ਕੀਤਾ ਹੈ ਉਹ ਕੋਈ ਨਿੱਡਰ ਔਰਤ ਹੀ ਕਰ ਸਕਦੀ ਹੈ। ਮੈਗਜ਼ੀਨ ਸੁਚੱਜੀ ਸੇਧ ਦੇਣ ਵਿੱਚ ਆਪਣਾ ਰੋਲ ਬਾਖੂਬੀ ਨਿਭਾ ਰਿਹਾ ਹੈ।

*ਅਮਨਪਾਲ ਕੌਰ, ਘੁਕਿਆਂ ਵਾਲੀ (ਹਰਿਆਣਾ)*

ਮੈਂ ਕਿਸੇ ਇਕਾਈ ਦਾ ਮੈਂਬਰ ਤਾਂ ਨਹੀਂ ਹਾਂ ਪਰ ਪਰ ਤਰਕਸ਼ੀਲ ਦੀਆਂ ਜੋ ਕਿਤਾਬਾਂ ਪੜ੍ਹੀਆਂ ਅਤੇ ਪਰਖ ਪੜਚੋਲ ਕੀਤੀ ਉਹ ਸੌ ਪ੍ਰਸੈਂਟ ਸਹੀ ਸਿੱਧ ਹੋਈ ਹੈ। ਅਤੇ ਮੈਂ ਪੂਰੀ ਤਰ੍ਹਾਂ ਤਰਕਸ਼ੀਲ ਬਣ ਗਿਆ ਹਾਂ ਜਿਸ ਬਾਰੇ ਮੈਂ ਹਲਫੀਆ ਬਿਆਨ ਵੀ ਦੇ ਰਿਹਾ ਹਾਂ।

ਮੇਰੀ ਦੁਕਾਨ **ਸਿੱਧੂ ਨਾਵਲ ਸਟੋਰ, ਬੱਸ ਸਟੈਂਡ ਮੌੜ ਮੰਡੀ** ਉਤੇ ਤਰਕਸ਼ੀਲ ਮੈਗਜ਼ੀਨ ਨਹੀਂ ਪਹੁੰਚ ਰਿਹਾ ਜਦ ਕਿ ਇਸਦੀ ਮੰਗ ਬਹੁਤ ਆ ਰਹੀ ਹੈ।

*ਜਸਵੀਰ ਸਿੱਧੂ, ਬੁਰਜ ਸੇਮਾ (ਮਾਨਸਾ)* ਫੋਨ 01655-239571



## ਸੂਬਾ ਕਮੇਟੀ ਦੇ ਮੁਖੀਆਂ ਦੀ ਸੂਚੀ:

1. ਜਥੇਬੰਦਕ ਵਿਭਾਗ: ਭੂਰਾ ਸਿੰਘ, ਪਿੰਡ ਮਹਿਮਾ ਸਰਜਾ, ਡਾਕ.ਗੋਨਿਆਣਾ ਮੰਡੀ, ਜ਼ਿਲਾ ਬਠਿੰਡਾ, ਫੋਨ ਨੰ: 0164-2768277
2. ਵਿਤ ਵਿਭਾਗ: ਐਸ.ਐਲ. ਰਾਜਪੁਰਾ, ਬੀ/1-4332, ਸ਼ਾਮ ਨਗਰ, ਰਾਜਪੁਰਾ, ਫੋਨ ਨੰ: 01762-225635
3. ਕੌਮੀ ਤੇ ਕੌਮਾਂਤਰੀ ਤਾਲਮੇਲ ਵਿਭਾਗ: ਬਲਵਿੰਦਰ ਬਰਨਾਲਾ, ਜੰਡਾ ਵਾਲਾ ਰੋਡ, ਬਰਨਾਲਾ, ਫੋਨ ਨੰ: 01679-232122
4. ਸੰਪਾਦਕੀ ਵਿਭਾਗ: ਰਾਜਪਾਲ ਸਿੰਘ, ਬੈਕਸਾਈਡ ਗੁਰਮੇਲ ਸਿਨੇਮਾ, ਬਠਿੰਡਾ ਰੋਡ, ਕੋਟਕਪੂਰਾ, ਫੋਨ ਨੰ: 01635-220809
5. ਪ੍ਰਿੰਟ ਮੀਡੀਆ ਤੇ ਪ੍ਰਚਾਰ ਵਿਭਾਗ: ਡਾ.ਸੁਮੀਤ ਸਿੰਘ, 338/ਏ, ਬੀ-ਬਲਾਕ, ਰੇਲਵੇ ਕਲੋਨੀ, ਅੰਮ੍ਰਿਤਸਰ, ਫੋਨ 0183-2534417
6. ਮਾਨਸਿਕ ਰੋਗ ਵਿਭਾਗ: ਰਾਜਿੰਦਰ ਭਦੌੜ, ਮੁਹੱਲਾ ਬੁੱਟਰਾਂ ਦਾ, ਭਦੌੜ, ਜ਼ਿਲਾ ਸੰਗਰੂਰ, ਫੋਨ ਨੰ: 01679-274620
7. ਸਭਿਆਚਾਰਕ ਵਿਭਾਗ: ਮੇਘ ਰਾਜ ਰੱਲਾ, ਜ਼ੀਰਾ, ਫੋਨ ਨੰ: 01682-250090
8. ਪ੍ਰਿੰਟਿੰਗ ਵਿਭਾਗ: ਸੁਖਵਿੰਦਰ ਬਾਗਪੁਰ, ਅੱਪੂ ਆਰਟ ਪ੍ਰੈਸ ਸ਼ਾਹਕੋਟ, ਜ਼ਿਲਾ ਜਲੰਧਰ, ਫੋਨ ਨੰ: 01821-261338, 271438
9. ਪ੍ਰਕਾਸ਼ਨ ਵਿਭਾਗ: ਹੇਮ ਰਾਜ ਸਟੈਨੋ, ਪਿੰਡ ਤੇ ਡਾਕ. ਜੈਤੋ, ਜ਼ਿਲਾ ਫਰੀਦਕੋਟ, ਫੋਨ ਨੰ: 01635-232535

## ਜੋਨ ਮੁਖੀਆਂ ਦੀ ਸੂਚੀ

**ਚੰਡੀਗੜ੍ਹ ਜੋਨ:-**

1. ਜਥੇਬੰਦਕ ਵਿਭਾਗ: ਗੁਰਮੀਤ ਖਰੜ, ਮਕਾਨ ਨੰ: 456, ਵਾਰਡ ਨੰ:4, ਖਰੜ, ਜ਼ਿਲਾ ਰੋਪੜ, ਫੋਨ 01888-245992
2. ਵਿਤ ਵਿਭਾਗ: ਜਸਵੀਰ ਸਿੰਘ
3. ਪ੍ਰਕਾਸ਼ਨ ਤੇ ਮੈਗਜ਼ੀਨ ਵੰਡ ਵਿਭਾਗ: ਸ੍ਰੀ ਅਜੀਤ ਪ੍ਰਦੇਸੀ, ਗਲੀ ਨੰ:4, ਆਦਰਸ਼ ਨਗਰ, ਰੋਪੜ, ਫੋਨ ਨੰ:1881-226431
4. ਮੀਡੀਆ ਵਿਭਾਗ: ਜਰਨੈਲ ਕਰਾਂਤੀ
5. ਮਾਨਸਿਕ ਰੋਗ ਵਿਭਾਗ: ਸੰਦੀਪ ਸਿੰਘ, ਬਸੀ ਪਠਾਣਾਂ,

**ਅੰਮ੍ਰਿਤਸਰ ਜੋਨ:**

1. ਜਥੇਬੰਦਕ ਮੁਖੀ: ਨਿਰਮਲ ਸਿੰਘ ਛੱਜਲਵੱਡੀ, VPO ਛੱਜਲਵੱਡੀ ਵਾਇਆ ਟਾਗਰਾਂ, ਜ਼ਿਲਾ ਅੰਮ੍ਰਿਤਸਰ, ਫੋਨ 01853-24689
2. ਮੈਗਜ਼ੀਨ ਅਤੇ ਪ੍ਰਕਾਸ਼ਨ: ਮੁਖਵਿੰਦਰ ਸਿੰਘ, ਚੋਹਲਾ ਸਾਹਿਬ, ਜ਼ਿਲਾ ਅੰਮ੍ਰਿਤਸਰ, ਫੋਨ ਨੰ: 01859-248222
3. ਮਾਨਸਿਕ ਰੋਗ ਵਿਭਾਗ : ਰਾਏ ਜਸਬੀਰ ਸਿੰਘ,
4. ਮੀਡੀਆ ਵਿਭਾਗ: ਸੁਖਦੀਵ ਸਿੰਘ ਪੱਤਰ ਪ੍ਰੇਰਕ ਪੰਜਾਬੀ ਟ੍ਰਿਬਿਊਨ,
5. ਵਿਤ ਵਿਭਾਗ: ਸਤਨਾਮ ਸਿੰਘ ਕਿਰਤੀ,

**ਪਟਿਆਲਾ ਜੋਨ:**

1. ਜਥੇਬੰਦਕ ਮੁਖੀ: ਸ੍ਰੀ ਰਾਮ ਕੁਮਾਰ, 87-ਗਲੀ ਨੰ:1-3, ਗੁਰੂ ਨਾਨਕ ਨਗਰ, ਪਟਿਆਲਾ, ਫੋਨ ਨੰ: 0175-2205363
2. ਪ੍ਰਕਾਸ਼ਨ ਤੇ ਮੈਗਜ਼ੀਨ: ਚਰਨਜੀਤ ਸਿੰਘ ਪਟਵਾਰੀ, ਮਾਰਫਤ ਗੁਰਦੇਵ ਕਲਾਥ ਹਾਊਸ, ਨੇੜੇ ਪੁਰਾਣਾ ਬੱਸ ਸਟੈਂਡ, ਭਵਾਨੀਗੜ੍ਹ, ਫੋਨ 01672-273309
3. ਮਾਨਸਿਕ ਰੋਗ: ਹਰਦੀਪ ਸਿੰਘ ਰਾਜਪੁਰਾ
4. ਵਿਤ ਵਿਭਾਗ: ਹਰਚੰਦ ਸਿੰਘ ਭਿੰਡਰ, ਫੋਨ ਨੰ:0175-210061
5. ਮੀਡੀਆ: ਸੁਖਦੇਵ ਸਿੰਘ ਚੰਦੂਮਾਜਰਾ

**ਜਲੰਧਰ ਜੋਨ:**

1. ਜਥੇਬੰਦਕ ਮੁਖੀ: ਜਸਵਿੰਦਰ ਪਟਵਾਰੀ, ਮੁਹੱਲਾ ਗੁਰੂ ਤੇਗ ਬਹਾਦਰ, ਫਗਵਾੜਾ, ਫੋਨ ਨੰ: 01824-221415
2. ਮੈਗਜ਼ੀਨ ਤੇ ਪ੍ਰਕਾਸ਼ਨ: ਸੰਜੀਵ ਸ਼ਵੀ, ਪਿੰਡ ਤੇ ਡਾਕ. ਲਾਂਬੜਾਂ, ਜ਼ਿਲਾ ਜਲੰਧਰ, ਫੋਨ ਨੰ: 0181-2790129
3. ਮੀਡੀਆ ਤੇ ਸਭਿਆਚਾਰ: ਅਰੁਣ ਕੁਮਾਰ, ਫੋਨ ਨੰ: 0181-2472265
4. ਵਿਤ ਵਿਭਾਗ: ਰਮੇਸ਼ ਡਿਪਟੀ
5. ਮਾਨਸਿਗ ਰੋਗ ਵਿਭਾਗ: ਮਾ. ਸੁਖਦੇਵ ਫਗਵਾੜਾ, 106 ਗਰੀਨ ਪਾਰਕ, ਬਲਾਕ 6, ਫਗਵਾੜਾ, ਫੋਨ 1824-222839

**ਮਾਨਸਾ ਜੋਨ:**

1. ਜਥੇਬੰਦਕ ਮੁਖੀ: ਅੰਮ੍ਰਿਤ ਰਿਸ਼ੀ, ਪਿੰਡ ਤੇ ਡਾਕ.ਖੀਵਾ ਕਲਾਂ, ਜ਼ਿਲਾ ਮਾਨਸਾ, ਫੋਨ ਨੰ: 01652-276176
2. ਮੈਗਜ਼ੀਨ ਤੇ ਪ੍ਰਕਾਸ਼ਨ ਵਿਭਾਗ: ਇੰਦਰਜੀਤ ਝੱਬਰ, ਪਿੰਡ ਤੇ ਡਾਕ:ਜੋਗਾ, ਜ਼ਿਲਾ ਮਾਨਸਾ, ਫੋਨ ਨੰ: 01652-262082
3. ਮੀਡੀਆ ਤੇ ਸਭਿਆਚਾਰਕ ਵਿਭਾਗ: ਗੁਰਚਰਨ ਮੰਢਾਲੀ ਪਟਵਾਰੀ, ਮਾਰਫਤ ਦਸ਼ਮੇਸ਼ ਐਗਰੀਕਲਚਰ ਵਰਕਸ, ਭੀਖੀ ਰੋਡ, ਬੁਢਲਾਡਾ, ਫੋਨ ਨੰ:01652-251483

4. ਵਿਤ ਵਿਭਾਗ: ਮਾਸਟਰ ਬਲਵੰਤ ਸਿੰਘ, ਸਰਦੂਲਗੜ੍ਹ, ਜ਼ਿਲਾ ਮਾਨਸਾ, ਫੋਨ ਨੰ: 01657-250617
5. ਮਾਨਸਿਕ ਰੋਗ ਵਿਭਾਗ: ਡਾ. ਭਰਪੂਰ ਸਿੰਘ, ਮਾਡਰਨ ਕਲੀਨਿਕ ਲੈਬਾਰਟਰੀ, ਥਾਣਾ ਰੋਡ, ਭੀਖੀ, ਫੋਨ 01652-275146, 276649

**ਬਠਿੰਡਾ ਜੋਨ:**

1. ਜਥੇਬੰਦਕ ਵਿਭਾਗ: ਰਣਜੀਤ ਸਿੰਘ ਸਟੈਨੋ, ਗਿਆਨੀ ਜ਼ੈਲ ਸਿੰਘ ਇੰਜਨੀਅਰਿੰਗ ਕਾਲਜ, ਬਠਿੰਡਾ, ਫੋਨ ਨੰ: 0164-2282743
2. ਪ੍ਰਕਾਸ਼ਨ ਤੇ ਮੈਗਜ਼ੀਨ: ਬਲਦੇਵ ਸਿੰਘ, ਭਾਈ ਮਤੀ ਦਾਸ ਨਗਰ, ਬਠਿੰਡਾ, ਫੋਨ ਨੰ: 0164-2221639
3. ਮੀਡੀਆ ਵਿਭਾਗ: ਸੁਖਚੈਨ ਸਿੰਘ ਥਾਂਦੇਵਾਲ
4. ਵਿਤ ਵਿਭਾਗ: ਜੰਟਾ ਸਿੰਘ ਗਿੱਲ ਕਲਾਂ, ਪੁਰਾਣੀ ਰਾਧਾ ਸਵਾਮੀ ਕਲੋਨੀ, ਰਾਮਪੁਰਾ ਫੂਲ, ਫੋਨ ਨੰ: 01651-224053,
5. ਮਾਨਸਿਕ ਰੋਗ ਵਿਭਾਗ: ਰਾਜਪਾਲ ਐਡਵੋਕੇਟ, ਕਚਹਿਰੀ ਡੱਬਵਾਲੀ ਮੰਡੀ, ਜਿਲਾ ਸਿਰਸਾ (ਹਰਿਆਣਾ),

**ਨਵਾਂ ਸ਼ਹਿਰ ਜੋਨ:**

1. ਜਥਬੰਦਕ ਵਿਭਾਗ: ਸੱਤਪਾਲ ਸਲੋਹ, ਪਿੰਡ ਤੇ ਡਾਕ: ਸਲੋਹ, ਜ਼ਿਲਾ ਨਵਾਂ ਸ਼ਹਿਰ, ਫੋਨ ਨੰ: 01823-226734
2. ਮੀਡੀਆ ਵਿਭਾਗ: ਸੁਖਵਿੰਦਰ ਗੋਗਾ ਪੁੱਤਰ ਸ੍ਰੀ ਨਸੀਬ ਚੰਦ, ਮਕਾਨ ਨੰ:5, ਵਾਰਡ ਨੰ:7, ਮੁਹੱਲਾ ਸਿੱਪ, ਬੰਗਾ, ਜ਼ਿਲਾ ਨਵਾਂ ਸ਼ਹਿਰ, ਫੋਨ ਨੰ:01823-2508510
3. ਵਿਤ ਵਿਭਾਗ: ਮਦਨ ਲਾਲ ਬੇਗਮਪੁਰੀ, ਪਿੰਡ ਤੇ ਡਾਕ. ਸੜੋਆ, ਜ਼ਿਲਾ ਨਵਾਂ ਸ਼ਹਿਰ, ਫੋਨ ਨੰ: 01885-230306
4. ਮਾਨਸਿਕ ਰੋਗ: ਡਾ.ਜੋਗਿੰਦਰ ਕੁੱਲੇਵਾਲ, ਪਿੰਡ ਤੇ ਡਾਕ.ਇਬਰਾਹਿਮਪੁਰ (ਬਗਵਾਈ), ਜ਼ਿਲਾ ਹੁਸ਼ਿਆਰਪੁਰ, ਫੋਨ :01884-283308
5. ਪ੍ਰਕਾਸ਼ਨ ਅਤੇ ਮੈਗਜ਼ੀਨ: ਨਰਿੰਦਰ ਸਿੰਘ ਪੁੱਤਰ ਸ੍ਰੀ ਕਰਤਾਰ ਚੰਦ, ਵਾਰਡ ਨੰ:3, ਅੰਬੇਡਕਰ ਨਗਰ, ਪਿੰਡ ਤੇ ਡਾਕ. ਮਾਹਿਲਪੁਰ

**ਮੋਗਾ ਜੋਨ:**

1. ਜਥੇਬੰਦਕ ਮੁਖੀ: ਮਲਕੀਤ ਸਿੰਘ ਜ਼ੀਰਾ, ਫੋਨ ਨੰ:01682-252160
2. ਪ੍ਰਕਾਸ਼ਨ ਮੈਗਜ਼ੀਨ: ਹਰਜੀਤ ਸਿੰਘ ਮੋਗਾ, ਏਕਤਾ ਪ੍ਰਿਟਿੰਗ ਪ੍ਰੈਸ, ਅੰਮ੍ਰਿਤਸਰ ਰੋਡ, ਮੋਗਾ, ਫੋਨ ਨੰ:1636-234545
3. ਮਾਨਸਿਕ ਰੋਗ ਵਿਭਾਗ: ਸੰਤੋਖ ਸਿੰਘ ਮੋਗਾ
4. ਵਿਤ ਵਿਭਾਗ: ਮੁਕੰਦ ਕਮਲ ਪੁੱਤਰ ਸ੍ਰੀ ਅਮਰ ਸਿੰਘ, ਮੰਗਲੂ ਪੱਤੀ, ਪਿੰਡ ਤੇ ਡਾਕ. ਬਾਘਾ ਪੁਰਾਣਾ, ਫੋਨ ਨੰ: 01636-242478,
5. ਮੀਡੀਆ ਵਿਭਾਗ: ਨਿਰਮਲ ਸਿੰਘ, ਪਿੰਡ ਤੇ ਡਾਕ. ਖੋਸਾ ਰਣਧੀਰ, ਜਿਲ੍ਹਾ ਮੋਗਾ, ਫੋਨ ਨੰ: 01682-246540

**ਲੁਧਿਆਣਾ ਜੋਨ:**

1. ਜਥੇਬੰਦਕ ਵਿਭਾਗ: ਹਰਭਜਨ ਸਿੰਘ, ਮਕਾਨ ਨੰ:8051, ਗਲੀ ਨੰ:5, ਰਣਜੀਤ ਨਗਰ, ਗਿੱਲ ਰੋਡ, ਲੁਧਿਆਣਾ, ਫੋਨ ਨੰ:0161-2491199
2. ਮੈਗਜ਼ੀਨ ਪ੍ਰਕਾਸ਼ਨ: ਬਲਬੀਰ ਸਿੰਘ, ਖੰਨਾ, ਫੋਨ ਨੰ: 01628-225255
3. ਮਾਨਸਿਕ ਰੋਗ ਵਿਭਾਗ : ਦਲਬੀਰ ਕਟਾਣੀ, ਪਿੰਡ ਤੇ ਡਾਕ: ਕਟਾਣੀ ਕਲਾਂ, ਜ਼ਿਲਾ ਲੁਧਿਆਣਾ, ਫੋਨ ਨੰ:0161-2833868
4. ਵਿਤ ਵਿਭਾਗ: ਧਰਮ ਸਿੰਘ, ਪਿੰਡ ਤੇ ਡਾਕ. ਸੁਧਾਰ, ਫੋਨ ਨੰ: 01624-233644
5. ਮੀਡੀਆ ਵਿਭਾਗ: ਰੁਪਿੰਦਰ ਰਮਨ ਧਰੌੜ, ਫੋਨ ਨੰ:0161-2845586

**ਬਰਨਾਲਾ ਜੋਨ:**

1. ਜਥੇਬੰਦਕ ਵਿਭਾਗ: ਬਲਬੀਰ ਚੰਦ ਲੌਂਗੋਵਾਲ. ਫੋਨ ਨੰ:01672-251314
2. ਮੈਗਜ਼ੀਨ ਅਤੇ ਪ੍ਰਕਾਸ਼ਨ ਮੁਖੀ: ਮਾਸਟਰ ਮਹਿੰਦਰ ਬਰਨਾਲਾ, ਫੋਨ ਨੰ:01679-237576
3. ਮਾਨਸਿਕ ਰੋਗ ਵਿਭਾਗ: ਨਰਿੰਦਰ ਛੀਨੀਵਾਲੀਆ, ਬਰਨਾਲਾ, ਫੋਨ ਨੰ:01679-241596
4. ਵਿਤ ਵਿਭਾਗ: ਲਾਭ ਸਿੰਘ ਛਾਜਲਾ, ਫੋਨ ਨੰ:01676-260134
5. ਮੀਡੀਆ ਵਿਭਾਗ: ਹਰਿੰਦਰ ਸਿੰਘ ਲਾਲੀ ਐਡਵੋਕੇਟ, ਫੋਨ ਨੰ:01676-223031

**ਫਾਜਿਲਕਾ ਜੋਨ**

1. ਜਥੇਬੰਦਕ ਵਿਭਾਗ : ਲਾਲ ਚੰਦ ਗੋਲਡਨ, ਮੰਡੀ ਲਾਧੂ ਕਾ, ਜਿਲ੍ਹਾ ਫਿਰੋਜਪੁਰ ਫੋਨ 01638-221169 (ਦੁਕਾਨ) 221569 (ਘਰ)
2. ਮੈਗਜ਼ੀਨ ਅਤੇ ਪ੍ਰਕਾਸ਼ਨ : ਜਗਦੀਸ਼ ਕਿੱਕਰਖੇੜਾ, ਫੋਨ 01634-220018
3. ਮਾਨਸਿਕ ਰੋਗ ਵਿਭਾਗ : ਓਮ ਪ੍ਰਕਾਸ਼ ਸੁਪਰ, ਫੋਨ 01638-221851
4. ਮੀਡੀਆ ਵਿਭਾਗ : ਸੁਰਿੰਦਰ ਬਿੱਟੂ, ਫੋਨ 01638-250740
5. ਵਿੱਤ ਵਿਭਾਗ : ਡਾ. ਰਮੇਸ਼, ਫੋਨ 01638-221933



*ਤਰਕਸ਼ੀਲ ਲਹਿਰ ਵਿੱਚ ਏਕਤਾ ਉਪਰੰਤ ਹੋਏ ਸਾਂਝੇ*

## ਇਜਲਾਸ ਦੀ ਰਿਪੋਰਟ

*ਰਾਜਿੰਦਰ ਭਦੌੜ*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਸੂਬਾਈ ਡੈਲੀਗੇਟ ਇਜਲਾਸ ਗੋਬਿੰਦ ਬਾਂਸਲ ਚੈਰੀਟੇਬਲ ਟਰਸਟ ਬਰਨਾਲਾ ਵਿਖੇ 5-6 ਜੁਲਾਈ 2003 ਨੂੰ ਸੰਪੰਨ ਹੋਇਆ। ਦੋਹਾਂ ਸੁਸਾਇਟੀਆਂ ਦੀ ਏਕਤਾ ਤੋਂ ਬਾਅਦ ਸਾਂਝਾ ਇਜਲਾਸ ਹੋਣ ਕਾਰਨ ਵੱਡੀ ਗਿਣਤੀ ਵਿੱਚ ਡੈਲੀਗੇਟ ਤੇ ਦਰਸ਼ਕ ਪਹੁੰਚੇ ਹੋਏ ਸਨ। ਡੈਲੀਗੇਟਾਂ ਦੀ ਭਰਵੀਂ ਸ਼ਮੂਲੀਅਤ ਕਾਰਨ ਇਜਲਾਸ ਸਬੰਧੀ ਕੀਤੇ ਗਏ ਪ੍ਰਬੰਧ ਊਣੇ ਰਹਿ ਗਏ। ਭਰੇ ਹੋਏ ਹਾਲ ਵਿੱਚ ਬੈਠਣ ਲਈ ਤਾਂ ਕੀ ਖੜ੍ਹਨ ਲਈ ਵੀ ਥਾਂ ਨਾ ਬਚੀ ਜਿਸ ਕਾਰਨ ਇਜਲਾਸ ਖੁੱਲ੍ਹੇ ਲਾਅਨ ਵਿੱਚ ਨੇਪਰੇ ਚਾੜ੍ਹਿਆ ਗਿਆ। ਪ੍ਰਧਾਨਗੀ ਮੰਡਲ ਵਿੱਚ ਮੇਘ ਰਾਜ ਰੱਲਾ, ਐਸ. ਐਲ. ਸ਼ੁਕਲਾ, ਹਰਚੰਦ ਭਿੰਡਰ, ਗੁਰਨਾਮ ਮਹਿਸਮਪੁਰ, ਮੇਘ ਰਾਜ ਮਿੱਤਰ, ਭੂਰਾ ਸਿੰਘ, ਬਲਵਿੰਦਰ ਬਰਨਾਲਾ, ਅਵਤਾਰ ਗੋਂਦਾਰਾ ਤੇ ਰਾਜਿੰਦਰ ਭਦੌੜ ਸ਼ਾਮਲ ਸਨ। ਮੁੱਖ ਮਹਿਮਾਨ ਦੇ ਤੌਰ ਤੇ ਮਾ. ਬਲਵੰਤ ਸਿੰਘ ਪ੍ਰਧਾਨ ਤਰਕਸ਼ੀਲ ਸੁਸਾਇਟੀ ਹਰਿਆਣਾ ਸ਼ਾਮਲ ਹੋਏ। ਪ੍ਰਧਾਨਗੀ ਭਾਸ਼ਨ ਤੋਂ ਬਾਅਦ ਭੂਰਾ ਸਿੰਘ ਮਹਿਮਾ ਸਰਜਾ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਹਰਚੰਦ ਭਿੰਡਰ ਸਕੱਤਰ ਤਰਕਸ਼ੀਲ ਸੁਸਾਇਟੀ ਭਾਰਤ ਵੱਲੋਂ ਆਪਣੀ ਆਪਣੀ ਸੁਸਾਇਟੀ ਵੱਲੋਂ ਪਿਛਲੇ ਸਾਲ ਵਿੱਚ ਕੀਤੇ ਗਏ ਕੰਮਾਂ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ ਗਈ। ਮੇਘ ਰਾਜ ਰੱਲਾ, ਬਲਵਿੰਦਰ ਬਰਨਾਲਾ, ਰਾਜਿੰਦਰ ਭਦੌੜ ਤੇ ਮੇਘ ਰਾਜ ਮਿੱਤਰ ਨੇ ਵੀ ਆਪਣੇ ਆਪਣੇ ਵਿਚਾਰ ਆਏ ਡੈਲੀਗੇਟਾਂ ਨਾਲ ਸਾਂਝੇ ਕੀਤੇ ਜਿੱਥੇ ਇਨ੍ਹਾਂ ਆਗੂਆਂ ਨੇ ਦੋਹਾਂ ਸੁਸਾਇਟੀਆਂ ਦੀ ਏਕਤਾ ਨੂੰ ਇੱਕ ਇਤਿਹਾਸਕ ਮੀਲ ਪੱਥਰ ਗਰਦਾਨਿਆ ਉਥੇ ਹੀ ਉਨ੍ਹਾਂ ਨੇ ਸਾਰੇ ਡੈਲੀਗੇਟ ਮੈਂਬਰਾਂ ਨੂੰ ਅਪੀਲ ਕੀਤੀ ਕਿ ਉਹ ਗਿਆਨ ਵਿਗਿਆਨ ਦੀ ਵਿਚਾਰਧਾਰਾ ਦੇ ਪਸਾਰੇ ਲਈ ਤਨ ਦੇਹੀ ਨਾਲ ਜੁਟ ਜਾਣ।

ਇਸ ਉਪਰੰਤ ਹਿਸਾਬ ਕਿਤਾਬ ਦਾ ਸੈਸ਼ਨ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਤਰਫ਼ੋਂ ਮਾਸ਼ਟਰ ਰਾਜਿੰਦਰ ਭਦੌੜ ਅਤੇ ਤਰਕਸ਼ੀਲ ਸੁਸਾਇਟੀ ਭਾਰਤ ਵੱਲੋਂ ਪਿਛਲੇ ਦੋ ਸਾਲਾਂ ਦਾ ਹਿਸਾਬ ਕਿਤਾਬ ਡੈਲੀਗੇਟਾਂ ਸਾਹਮਣੇ ਰੱਖਿਆ ਗਿਆ। ਇਜਲਾਸ ਵੱਲੋਂ ਕੁਝ ਜਰੂਰੀ ਸੁਝਾਵਾਂ ਉਪਰੰਤ ਹਿਸਾਬ ਕਿਤਾਬ ਤੇ ਤਸੱਲੀ ਪ੍ਰਗਟਾਈ ਗਈ। ਇਸ ਉਪਰੰਤ ਸੰਵਿਧਾਨਕ ਸੋਧਾਂ ਦਾ ਏਜੰਡਾ ਸ਼ੁਰੂ ਹੋਇਆ। ਤਿਆਰੀ ਕਮੇਟੀ ਵੱਲੋਂ ਵੱਖ-ਵੱਖ ਕੰਮਾਂ ਲਈ ਵੱਖ-ਵੱਖ ਵਿਭਾਗਾਂ ਦੀ ਲੋੜ ਅਤੇ ਉਨ੍ਹਾਂ ਲਈ ਮੁਖੀਆਂ ਦੀ ਨਿਯੁਕਤੀ ਦਾ ਏਜੰਡਾ ਪੇਸ਼ ਕੀਤਾ ਗਿਆ ਤਾਂ ਜੋ ਵਿਅਕਤੀਆਂ ਦੇ ਕੰਮ ਅਤੇ ਤਜਰਬੇ ਨੂੰ ਸੁਸਾਇਟੀ ਦੀਆਂ ਲੋੜਾਂ ਮੁਤਾਬਿਕ ਵੱਧ ਤੋਂ ਵੱਧ ਵਰਤੋਂ ਵਿੱਚ ਲਿਆਂਦਾ ਜਾ ਸਕੇ। ਕੰਮ ਤਰਜ਼ ਦੀ ਇਸ ਸੰਵਿਧਾਨਕ ਸੋਧ ਨੂੰ ਲੰਬੀ ਬਹਿਸ-ਵਿਚਾਰ ਤੋਂ ਬਾਅਦ ਪਾਸ ਕੀਤਾ ਗਿਆ। ਜਿਸ ਅਨੁਸਾਰ ਸੁਸਾਇਟੀ ਦੇ ਮੁੱਖ ਕੰਮ ਦੇ ਖੇਤਰਾਂ ਉੱਪਰ ਅਧਾਰਿਤ ਅਜੋਕੀਆਂ ਹਾਲਤ ਵਿੱਚ 9 ਵਿਭਾਗ ਅਤੇ ਉਨ੍ਹਾਂ ਦੇ ਮੁਖੀ ਹੋਣਗੇ ਅਤੇ ਲੋੜ ਅਨੁਸਾਰ ਹਰ ਵਿਭਾਗ ਵਿੱਚ ਸਹਾਇਕ ਲਾਏ ਜਾਣਗੇ ਅਤੇ ਹਰ ਵਿਭਾਗ ਆਪਣੇ ਆਪਣੇ ਵਿਭਾਗ ਦੀ ਕਾਰਗੁਜ਼ਾਰੀ ਲਈ ਜੁਆਬਦੇਹ ਹੋਵੇਗਾ। ਸਾਰੇ ਵਿਭਾਗਾਂ ਦੇ ਮੁਖੀਆਂ ਤੇ ਅਧਾਰਿਤ ਸੂਬਾ ਕਮੇਟੀ ਅਗਜ਼ੈਕਟਿਵ ਕਮੇਟੀ ਹੋਵੇਗੀ। ਹਰ ਵਿਭਾਗ ਆਪਣੇ ਨੀਤੀ ਨਿਰਦੇਸ਼ਾਂ ਲਈ ਸੂਬਾ ਅਗਜ਼ੈਕਟਿਵ ਕੋਲੋਂ ਪ੍ਰਵਾਨਗੀ ਲਵੇਗਾ। ਇਨ੍ਹਾਂ ਵਿਭਾਗਾਂ ਦਾ ਨਾਮਕਰਨ ਇਸ ਤਰ੍ਹਾਂ ਕੀਤਾ ਗਿਆ ਹੈ :

1. ਜਥੇਬੰਦਕ ਵਿਭਾਗ 2. ਵਿੱਤ ਵਿਭਾਗ 3. ਮੈਗਜ਼ੀਨ ਵਿਭਾਗ 4. ਪ੍ਰਕਾਸ਼ਨ ਵਿਭਾਗ 5. ਪ੍ਰਿੰਟਿੰਗ ਵਿਭਾਗ 6. ਸਭਿਆਚਾਰਕ ਵਿਭਾਗ 7. ਮੀਡੀਆ ਵਿਭਾਗ 8. ਕੌਮੀ ਤੇ ਕੌਮਾਂਤਰੀ ਤਾਲਮੇਲ ਵਿਭਾਗ 9. ਮਾਨਸਿਕ ਰੋਗ ਵਿਭਾਗ। ਜਿਥੇ ਮੀਟਿੰਗਾਂ ਸੱਦਣ, ਰਿਕਾਰਡ ਰੱਖਣ, ਦਫ਼ਤਰ ਚਲਾਉਣ ਆਦਿ ਦਾ ਪ੍ਰਬੰਧ ਜਥੇਬੰਦਕ ਵਿਭਾਗ ਦਾ ਮੁਖੀ ਕਰੇਗਾ, ਉਥੇ ਵਿੱਤ ਵਿਭਾਗ ਸੁਸਾਇਟੀ ਲਈ ਫੰਡ ਇਕੱਠਾ ਕਰਨ ਤੋਂ ਲੈ ਕੇ ਹੋਏ ਖਰਚਿਆਂ ਦਾ ਹਿਸਾਬ ਕਿਤਾਬ ਰੱਖਣ ਤੋਂ ਲੈ ਕੇ ਉਗਰਾਹੀ ਤੱਕ ਦਾ ਫਰਜ਼ ਨਿਭਾਵੇਗਾ। ਮੈਗਜ਼ੀਨ ਵਿਭਾਗ, ਮੈਗਜ਼ੀਨ ਦੇ ਸੰਪਾਦਨ, ਪ੍ਰਕਾਸ਼ਨ ਅਤੇ ਵੰਡ ਬਾਰੇ ਜਿੰਮੇਵਾਰ ਹੋਵੇਗਾ। ਪ੍ਰਕਾਸ਼ਨ ਵਿਭਾਗ ਛਪਣਯੋਗ ਤਰਕਸ਼ੀਲ ਸਾਹਿਤ ਦੀ ਨਿਸ਼ਾਨਦੇਹੀ ਕਰੇਗਾ ਜਦੋਂ ਕਿ ਛਾਪਣ ਦਾ ਕੰਮ ਪ੍ਰਿੰਟਿੰਗ ਵਿਭਾਗ ਕੋਲ ਹੋਵੇਗਾ। ਸਭਿਆਚਾਰਕ ਵਿਭਾਗ ਤਰਕਸ਼ੀਲ ਮੇਲਿਆਂ, ਨਾਟਕਾਂ ਨੂੰ ਆਯੋਜਿਤ ਕਰਨ ਬਾਰੇ ਫੈਸਲੇ ਲਵੇਗਾ ਅਤੇ ਮੀਡੀਆ ਵਿਭਾਗ ਜਿਥੇ ਅਖਬਾਰਾਂ, ਰਸਾਲਿਆਂ ਅਤੇ ਟੀ ਵੀ ਵਿੱਚ ਗੈਰ ਵਿਗਿਆਨਕ ਪ੍ਰਾਪੇਗੰਡੇ ਖਿਲਾਫ਼ ਬੋਲੇਗਾ ਉਥੇ ਉਹ ਮੀਡੀਆ ਵਿੱਚ ਤਰਕਸ਼ੀਲ ਸੁਸਾਇਟੀ ਦੀਆਂ ਸਰਗਰਮੀਆਂ ਅਤੇ ਪ੍ਰਾਪਤੀਆਂ ਨੂੰ ਲਿਜਾਣ ਲਈ ਜਿੰਮੇਵਾਰ ਹੋਵੇਗਾ। ਮਾਨਸਿਕ ਰੋਗ ਵਿਭਾਗ ਪੰਜਾਬ ਵਿੱਚ ਚਲਦੇ ਮਨੋਰੋਗ ਮਸ਼ਵਰਾ ਕੇਂਦਰਾਂ ਲਈ ਦਿਸ਼ਾ ਨਿਰਦੇਸ਼ ਜਾਰੀ ਕਰੇਗਾ ਅਤੇ ਤਾਲਮੇਲ ਵਿਭਾਗ ਪੰਜਾਬ ਤੋਂ ਬਾਹਰਲੇ ਸੂਬਿਆਂ ਅਤੇ ਮੁਲਕਾਂ ਵਿੱਚ ਕੰਮ ਕਰਦੀਆਂ ਭਰਾਤਰੀ ਜਥੇਬੰਦੀਆਂ ਨਾਲ ਤਾਲਮੇਲ ਵਧਾਵੇਗਾ।

ਇਸ ਉਪਰੰਤ ਸਾਰੇ ਵਿਭਾਗ ਮੁਖੀਆਂ ਦੀ ਚੋਣ ਕੀਤੀ ਗਈ। ਤਿਆਰੀ ਕਮੇਟੀ ਵੱਲੋਂ ਲਿਆਂਦੇ ਗਏ ਪੈਨਲ ਨੂੰ ਸਾਰੇ ਇਜਲਾਸ ਨੇ ਸਰਵ ਸੰਮਤੀ ਨਾਲ ਤਾੜੀਆਂ ਦੀ ਗੂੰਜ ਨਾਲ ਪ੍ਰਵਾਨਗੀ ਦਿੱਤੀ। ਇਸ ਉਪਰੰਤ 6 ਜੁਲਾਈ ਦੀ ਸਵੇਰ 5 ਵਜੇ ਆਉਣ ਵਾਲੇ ਸਮੇਂ ਵਿੱਚ ਸੂਝ, ਦ੍ਰਿੜਤਾ ਤੇ ਦਲੇਰੀ ਨਾਲ ਕੰਮ ਕਰਨ ਦਾ ਪ੍ਰਣ ਲੈਂਦਿਆਂ ਪੂਰੇ ਜੋਸ਼ੋ ਖਰੋਸ਼ ਨਾਲ ਨਾਹਰੇ ਮਾਰਦਿਆਂ ਇਜਲਾਸ ਦੀ ਸਮਾਪਤੀ ਹੋਈ।

# ਜਗਿਆਸਾ

**? ਵਾਲ ਅਤੇ ਨਹੁੰ ਮਰੇ ਹੋਏ ਸੈੱਲਾਂ ਤੋਂ ਬਣੇ ਹੁੰਦੇ ਹਨ ਪਰ ਦੋਨੋਂ ਹੀ ਵਧਦੇ ਰਹਿੰਦੇ ਹਨ । ਕਿਉਂ ?**

*ਵਿਸਮਾਦ, ਫਰੀਦਕੋਟ*

- ਇਹ ਤੱਥ ਕਿ ਵਾਲ ਅਤੇ ਨਹੁੰ ਮਰੇ ਹੋਏ ਸੈੱਲਾਂ ਤੋਂ ਬਣੇ ਹੋਏ ਹੁੰਦੇ ਹਨ ਇਹ ਸੰਕੇਤ ਕਰਦਾ ਹੈ ਕਿ ਇਹ ਸੈੱਲ ਸੰਵੇਦਨਾ ਤੋਂ ਰਹਿਤ ਹੁੰਦੇ ਹਨ। ਇਸੇ ਕਾਰਨ ਤੁਸੀਂ ਵਾਲਾਂ ਅਤੇ ਨਹੁੰਆਂ ਨੂੰ ਕੱਟਣ ਵੇਲੇ ਪੀੜ ਮਹਿਸੂਸ ਨਹੀਂ ਕਰਦੇ। ਇਸੇ ਤਰ੍ਹਾਂ ਕਈ ਜਾਨਵਰਾਂ ਦੇ ਪੰਜੇ, ਪੰਛੀਆਂ ਦੀਆਂ ਚੁੰਝਾਂ ਅਤੇ ਹਿਰਨ ਆਦਿ ਦੇ ਸਿੰਗ ਹੁੰਦੇ ਹਨ। ਇਹੀ ਕਾਰਨ ਹੈ ਕਿ ਘੋੜਾ ਬਿਨਾਂ ਜ਼ਖਮੀ ਹੋਇਆਂ, ਸਖਤ ਅਤੇ ਪਥਰੀਲੀ ਸਤਹਿ ਉੱਪਰ ਖੁਰਾਂ ਨਾਲ ਆਰਾਮ ਨਾਲ ਦੌੜ ਸਕਦਾ ਹੈ।

ਨਹੁੰਆਂ ਦੇ ਮਾਮਲੇ ਵਿੱਚ ਜਿਨ੍ਹਾਂ ਦਾ ਉੱਪਰਲਾ ਹਿੱਸਾ ਸੰਵੇਦਨਾਹੀਣ ਹੁੰਦਾ ਹੈ ਅਤੇ ਜਿਨ੍ਹਾਂ ਉੱਤੇ ਅਸੀਂ ਕਦੇ ਕਦੇ ਨਹੁੰ ਪਾਲਿਸ਼ ਲਾਉਂਦੇ ਹਾਂ ਨੇਲ ਪਲੇਟ ਵਜੋਂ ਜਾਣਿਆ ਜਾਂਦਾ ਹੈ ਅਤੇ ਇਹ ਪਲੇਟ ਹੇਠਲੇ ਪਾਸਿਓਂ ਚਮੜੀ ਨਾਲ ਜੁੜੀ ਹੁੰਦੀ ਹੈ ਅਤੇ ਇਸਨੂੰ ਨੇਲ ਬੈੱਡ ਕਿਹਾ ਜਾਂਦਾ ਹੈ ਅਤੇ ਇਸ ਵਿੱਚ ਇੱਕ ਨਹੁੰ ਦਾ ਉਹ ਲੁਕਿਆ ਹੋਇਆ ਹਿੱਸਾ ਜਾਂ ਕੁੱਖ ਹੁੰਦੀ ਹੈ ਜਿਥੇ ਵਾਧਾ ਵਾਪਰਦਾ ਹੈ। ਨਹੁੰ ਦੇ ਮੁੱਢ ਵਿੱਚ ਇਹ ਹਿੱਸਾ ਜੀਵਿਤ ਸੈੱਲਾਂ ਤੋਂ ਬਣਿਆ ਹੁੰਦਾ ਹੈ। ਨਹੁੰ ਸਿਰੇ ਵਾਲੇ ਪਾਸਿਓਂ ਨਹੀਂ ਵਧਦੇ ਬਲਕਿ ਇਹ ਉਂਗਲ ਦੀ ਨਹੁੰ ਨਾਲ ਜੁੜੀ ਕੁੱਖ ਵਾਲੇ ਥਾਂ ਤੋਂ ਵਧਦੇ ਹਨ। ਇਸ ਨੂੰ ਉੱਪਰਲੀ ਚਮੜੀ (cuticle) ਕਹਿੰਦੇ ਹਨ। ਜੇ ਤੁਸੀਂ ਆਪਣੇ ਨਹੁੰ ਉੱਪਰ ਕਿਸੇ ਅਮਿੱਟ ਸਿਆਹੀ ਦਾ ਨਿਸ਼ਾਨ ਲਾ ਦਿਓ ਤਾਂ ਦੇਖੋਗੇ ਕਿ ਇਹ ਨਿਸ਼ਾਨ ਹੌਲੀ ਹੌਲੀ ਨਹੁੰ ਦੇ ਸਿਰੇ ਵੱਲ ਨੂੰ ਵਧਦਾ ਜਾਂਦਾ ਹੈ। ਇਹ ਨੇਲ ਪਲੇਟ ਜੋ ਮਰੇ ਹੋਏ ਸੈੱਲਾਂ ਦੀ ਬਣੀ ਹੁੰਦੀ ਹੈ ਲਗਾਤਾਰ ਇਕ ਹਫ਼ਤੇ ਵਿੱਚ ਇੱਕ ਮਿਲੀਮੀਟਰ ਦੇ ਹਿਸਾਬ ਨਾਲ ਵਧਦੀ ਜਾਂਦੀ ਹੈ।

ਇਹੀ ਹਾਲ ਵਾਲਾਂ ਦਾ ਹੈ। ਵਾਲਾਂ ਦਾ ਵਾਧਾ ਚਮੜੀ ਵਿੱਚ ਲੱਗੀਆਂ ਵਾਲਾਂ ਦੀਆਂ ਜੜ੍ਹਾਂ (follicles) ਵਿੱਚ ਹੁੰਦਾ ਰਹਿੰਦਾ ਹੈ ਜਿਥੇ ਜੀਵਿਤ ਸੈੱਲ ਹੁੰਦੇ ਹਨ। ਇਸ ਵਿੱਚ ਮਰੇ ਹੋਏ ਸੈੱਲ ਜੁੜਦੇ ਜਾਂਦੇ ਹਨ ਅਤੇ ਵਾਲ ਜੜ੍ਹ ਤੋਂ ਉਤਾਂਹ ਵੱਲ ਵਧਦਾ ਜਾਂਦਾ ਹੈ। ਵਾਲ ਅਤੇ ਨਹੁੰ ਦੋਨੋਂ ਹੀ ਬਹੁਤ ਹੀ ਸੰਘਣੇ ਅਤੇ ਬੱਝਵੇਂ ਪ੍ਰੋਟੀਨਾਂ ਦੇ ਬਣੇ ਹੁੰਦੇ ਹਨ।

**? ਸੂਰਜ ਤੋਂ ਆਉਂਦੀਆਂ ਪਰਾ ਵੈਂਗਣੀ (ultra violet) ਕਿਰਨਾਂ ਤੋਂ ਸਿਰਫ਼ ਓਜ਼ੋਨ ਦੀ ਪਰਤ ਹੀ ਰਾਖੀ ਰੱਖ ਸਕਦੀ ਹੈ। ਇਸ ਦਾ ਕਾਰਨ ਦੱਸਿਆ ਜਾਵੇ।**

*ਅਵਨੀਤ ਸੰਧੂ, ਗੰਗਾਨਗਰ*

- ਪਹਿਲਾਂ ਆਪਾਂ ਓਜ਼ੋਨ ਪਰਤ ਦੇ ਬਣਨ ਦੀ ਪ੍ਰਕਿਰਿਆ ਦੀ ਗੱਲ ਕਰਦੇ ਹਾਂ। ਓਜ਼ੋਨ ਦਾ ਅਣੂ (molecule) ਆਕਸੀਜਨ ਦੇ ਤਿੰਨ ਐਟਮਾਂ ਤੋਂ ਮਿਲਕੇ ਬਣਦਾ ਹੈ। ਇਹ ਅਣੂ ਆਮ ਆਕਸੀਜਨ ਜਾਂ ਨਾਈਟਰੋਜਨ ਦੇ ਅਣੂਆਂ ਨਾਲੋਂ ਭਾਰੇ ਹੁੰਦੇ ਹਨ। ਇਸ ਤੋਂ ਇਹ ਆਸ ਕੀਤੀ ਜਾਵੇਗੀ ਕਿ ਅਜਿਹੀ ਗੈਸ ਧਰਤੀ ਦੇ ਬਹੁਤ ਨੇੜੇ ਹੋਣੀ ਚਾਹੀਦੀ ਹੈ ਨਾ ਕਿ ਧਰਤੀ ਤੋਂ ਦੂਰ ਉੱਪਰ ਅਸਮਾਨ ਵਿੱਚ। ਇਸ ਅਸੰਗਤ ਵਰਤਾਰੇ ਦਾ ਕਾਰਨ ਇਹੀ ਬਣਦਾ ਹੈ ਕਿ ਓਜ਼ੋਨ ਉਪਰਲੇ ਵਿਰਲੇ ਵਾਯੂਮੰਡਲ ਵਿੱਚ ਬਣਦੀ ਹੈ ਅਤੇ ਇਹ ਸੂਰਜ ਤੋਂ ਪਰਾਵੈਂਗਣੀ ਕਿਰਨਾਂ ਦੇ ਸੋਖਣ ਅਤੇ ਹੋਰ ਅਣੂਆਂ ਨਾਲ ਟਕਰਾ ਕੇ ਨਾਲੋ ਨਾਲ ਖਤਮ ਹੁੰਦੀ ਰਹਿੰਦੀ ਹੈ। ਇਸ ਕੋਲ ਹੇਠਲੇ ਪੱਧਰ ਤੇ ਆ ਕੇ ਖਿੰਡਣ ਜੋਗਾ ਸਮਾਂ ਨਹੀਂ ਹੁੰਦਾ ਪਰੰਤੂ ਓਜ਼ੋਨ ਦੀ ਇਹ ਪਰਤ ਕਿਵੇਂ ਬਣਦੀ ਹੈ ਅਤੇ ਕਿਵੇਂ ਪਰਾਵੈਂਗਣੀ ਕਿਰਨਾਂ ਨੂੰ ਸਾਡੇ ਤੱਕ ਪਹੁੰਚਣ ਤੋਂ ਰੋਕਦੀ ਹੈ ਇਨ੍ਹਾਂ ਸਵਾਲਾਂ ਦਾ ਜਵਾਬ ਇਕੱਠਿਆਂ ਹੀ ਸਮਝਣਾ ਪਵੇਗਾ।

ਓਜ਼ੋਨ ਦੇ ਇੱਕ ਅਣੂ ਦੇ ਬਣਨ ਲਈ ਸਾਨੂੰ ਆਕਸੀਜਨ ਦੇ ਇੱਕ ਆਜਾਦ ਐਟਮ ਦੀ ਲੋੜ ਹੁੰਦੀ ਹੈ ਜੋ ਆਮ ਆਕਸੀਜਨ ਦੇ ਅਣੂ ਕੋਲ ਆ ਕੇ ਇਸ ਨਾਲ ਜੁੜ ਸਕਦਾ ਹੋਵੇ। ਪਰਾਵੈਂਗਣੀ ਕਿਰਨਾਂ, ਜਿਨ੍ਹਾਂ ਦੀ ਊਰਜਾ ਜ਼ਿਆਦਾ ਹੁੰਦੀ ਹੈ ਉਹ ਆਕਸੀਜਨ ਦੇ ਅਣੂਆਂ ਦੇ ਐਟਮਾਂ ਨੂੰ ਤੋੜ ਕੇ ਆਕਸੀਜਨ ਦੇ ਆਜ਼ਾਦ ਐਟਮਾਂ ਵਿੱਚ ਬਦਲ ਦਿੰਦੇ ਹਨ। ਇਸ ਪ੍ਰਕਿਰਿਆ ਵਿੱਚ ਪਰਾਵੈਂਗਣੀ ਕਿਰਨਾਂ ਖੁਦ ਛਣ ਜਾਂਦੀਆਂ ਹਨ ਕਿਉਂਕਿ ਵਾਯੂਮੰਡਲ ਵਿੱਚ ਕਾਫ਼ੀ ਸਾਰੀ ਆਕਸੀਜਨ ਅਤੇ ਹੋਰ ਪਦਾਰਥ ਹੁੰਦੇ ਹਨ। ਪਰਾਵੈਂਗਣੀ ਕਿਰਨਾਂ ਦਾ ਉਹ ਹਿੱਸਾ ਜਿਸ ਵਿੱਚ ਆਕਸੀਜਨ ਦੇ ਐਟਮਾਂ ਨੂੰ ਤੋੜਨ ਜੋਗੀ ਊਰਜਾ ਨਹੀਂ ਹੁੰਦੀ ਉਹ ਛਣਨੋਂ ਬਚ ਜਾਂਦਾ ਹੈ। ਜੇ ਓਜ਼ੋਨ ਦੀ ਪਰਤ ਨਾ ਹੁੰਦੀ ਤਾਂ ਇਹ ਘੱਟ ਊਰਜਾ ਵਾਲੀਆਂ ਪਰਾਵੈਂਗਣੀ ਕਿਰਨਾਂ (low energy ultra-violet rays) ਸਾਡੇ ਤੱਕ ਪਹੁੰਚਣੀਆਂ ਸਨ ਪਰ ਓਜ਼ੋਨ ਦੀ ਪਰਤ ਇਨ੍ਹਾਂ ਘੱਟ ਊਰਜਾ ਵਾਲੀਆਂ ਪਰਾਵੈਂਗਣੀ ਕਿਰਨਾਂ ਨੂੰ ਵੀ ਖਤਮ ਕਰ ਦਿੰਦੀਆਂ ਹਨ। ਕਿਵੇਂ ?

ਓਜ਼ੋਨ ਵਿੱਚ ਆਕਸੀਜਨ ਦੇ ਤਿੰਨ ਐਟਮ ਏਨੀ ਤਕੜੀ ਤਰ੍ਹਾਂ ਆਪਸ ਵਿੱਚ ਜੁੜੇ ਨਹੀਂ ਹੁੰਦੇ ਜਿੰਨੇ ਕਿ ਆਮ ਆਕਸੀਜਨ ਦੇ ਅਣੂ ਵਿਚਲੇ ਦੋ ਐਟਮ ਜੁੜੇ ਹੁੰਦੇ ਹਨ। ਘੱਟ ਊਰਜਾ ਵਾਲੀਆਂ ਪਰਾਵੈਂਗਣੀ ਕਿਰਨਾਂ ਓਜ਼ੋਨ ਦੇ ਇਨ੍ਹਾਂ ਅਣੂਆਂ ਵਿੱਚੋਂ ਆਕਸੀਜਨ ਦੇ ਐਟਮ ਤੋੜਦੀਆਂ ਹਨ ਅਤੇ ਇਸ ਪ੍ਰਕਿਰਿਆ ਵਿੱਚ ਮਰ ਜਾਂਦੀਆਂ ਹੈ। ਅਸੀਂ ਇਸ ਡਰਾਮੇ ਵਿੱਚ ਓਜ਼ੋਨ ਦੀ ਸਿਰਜਣਾ ਦੇਖਦੇ ਹਾਂ ਜੋ ਉੱਚ ਊਰਜਾ ਪਰਾਵੈਂਗਣੀ ਕਿਰਨਾਂ ਦੀ ਮਦਦ ਨਾਲ ਹੋਂਦ ਵਿੱਚ ਆਉਂਦੀ ਹੈ ਅਤੇ ਸਾਨੂੰ ਸੂਰਜ ਤੋਂ ਆਉਂਦੀਆਂ ਘੱਟ ਊਰਜਾ ਵਾਲੀਆਂ ਪਰਾਵੈਂਗਣੀ ਕਿਰਨਾਂ ਦੇ ਨੁਕਸਾਨ ਤੋਂ ਬਚਾਉਂਦੀ ਹੈ। ਇਹ ਕਿਆਸ ਕੀਤਾ ਗਿਆ ਹੈ ਕਿ ਓਜ਼ੋਨ ਦੇ ਅਣੂਆਂ ਦੀ ਉਮਰ ਲਗਭਗ ਤਿੰਨ ਮਿੰਟ ਹੈ। ਇਹ ਵਾਯੂਮੰਡਲ ਦੇ ਉੱਪਰਲੇ ਹਿੱਸਿਆਂ ਵਿੱਚ ਪੈਦਾ ਹੁੰਦਾ ਹੈ ਅਤੇ ਸਾਨੂੰ ਬਚਾਉਂਦਿਆਂ ਹੋਇਆ ਆਪਣੀ ਛਿਣ ਭੰਗਰੀ ਜ਼ਿੰਦਗੀ ਜਿਉਂ ਕੇ ਮਰ ਜਾਂਦਾ ਹੈ। ਇਹ ਇੱਕ ਅਸਲੀ ਸ਼ਹੀਦ ਹੈ।



*ਮਿੰਨੀ ਕਹਾਣੀ*

# ਪ੍ਰਤਾਪ

*ਸੁਖਚੈਨ ਥਾਂਦੇਵਾਲਾ*

''ਬਾਬੇ ਨਿੰਮੇ ਨੇ ਸੁੱਖੀ-ਸਾਂਦੀ ਮਨਾ ਲਿਆ ਕੱਲ੍ਹ ਬਾਬੇ ਰਵੀਦਾਸ ਦਾ ਜਨਮ ਦਿਨ'' ਗਲੀ 'ਚ ਤੁਰੇ ਆਉਂਦੇ ਜੋਰੇ ਨੰਬਰਦਾਰ ਨੇ ਆਪਣੇ ਬੂਹੇ ਅੱਗੇ ਗਲੀ ਵਿੱਚ ਖੁੰਢ ਤੇ ਬੈਠੇ ਨਿੰਮੇ ਮੋਚੀ ਨੂੰ ਸਰਸਰੀ ਪੁੱਛਿਆ। ਨਿੰਮਾ ਪਹਿਲਾਂ ਸੇਪੀ 'ਤੇ ਸਾਰੇ ਪਿੰਡ ਦੀਆਂ ਜੁੱਤੀਆਂ ਗੰਢਣ ਦਾ ਕੰਮ ਕਰਦਾ ਸੀ, ਹੁਣ ਉਹਦੇ ਪੁੱਤ ਤੇ ਪੋਤਰੇ ਨੇ ਅੱਡੇ ਤੇ ਜੁੱਤੀਆਂ ਦੀ ਦੁਕਾਨ ਕਰ ਲਈ ਸੀ। ਨਿੰਮਾ ਸੁਰਤ ਸੰਭਲਣ ਵੇਲੇ ਤੋਂ ਹੀ ਅੰਮ੍ਰਿਤਧਾਰੀ ਸੀ। ਹੁਣ ਉਹ ਅਕਸਰ ਹੀ ਵਿਹਲਾ ਖੁੰਢ ਸਭਾਵਾਂ ਤੇ ਗੁਰਗਿਆਨ ਦੀਆਂ ਗੱਲਾਂ ਵਿੱਚ ਰੁੱਝਿਆ ਰਹਿੰਦਾ। ਉਹ ਹਰ ਸਾਲ ਆਪਣੇ ਘਰ ਗੁਰੂ ਰਵੀਦਾਸ ਦੇ ਜਨਮ ਦਿਨ ਤੇ ਸਹਿਜ ਪਾਠ ਦਾ ਭੋਗ ਪਾਉਂਦਾ ਸੀ। ਉਹਦਾ ਪੱਕਾ ਨਾਂ ਤਾਂ ਨਿਰਮਲ ਸਿੰਘ ਸੀ, ਪਰ ਪਿੰਡ ਦੇ ਲੋਕ ਉਸ ਨੂੰ 'ਬਾਬਾ ਨਿੰਮਾ' ਕਹਿ ਕੇ ਬੁਲਾਉਂਦੇ ਸਨ ਤੇ ਪਿੱਠ ਪਿੱਛੇ ਉਸ ਨੂੰ 'ਨਿੰਮਾ ਮੋਚੀ' ਕਹਿ ਛੱਡਦੇ ਸਨ। ''ਹਮਾਤੜ ਗਰੀਬਾਂ ਨੇ ਬਾਬੇ ਦਾ ਕੀ ਦਿਨ ਮਨਾਉਣਾ ਐ ਨੰਬਰਦਾਰਾ, ਐਵੇਂ ਮੁੰਡੇ ਨੇ ਵੀਹਰ ਕੇ ਕਾਰਡ ਵੰਡਤੇ, ਸਾਰੇ ਪਿੰਡ 'ਚ, ਅਖੇ ਪੁੰਨਦਾਨ ਹੋ ਜੂਗਾ। ਲੰਗਰ ਵੀ ਵਾਹਵਾ ਬਣਾ ਲਿਆ ਪਰ ਕੱਠ ਹੋਇਆ ਨਾ, ਫੇਰ ਅੱਡੇ ਤੇ ਬੱਸਾਂ ਰੋਕ ਕੇ ਛਕਾਇਆ ਲੋਕਾਂ ਨੂੰ। ਦੇਗ ਵੀ ਵਧ ਗਈ ਸੀ, ਮਸਤਾਨੀ ਹੋਈ ਦੇਗ ਜਲ ਪ੍ਰਵਾਹ ਕਰਕੇ ਆਇਆਂ ਸਵੇਰੇ। ਸੱਚ ! ਨੰਬਰਦਾਰਾ ਤੂੰ ਵੀ ਨੀ ਬਹੁੜਿਆ ਐਤਕੀਂ।'' ਨਿੰਮੇ ਨੇ ਨਿਹੋਰੇ ਨਾਲ ਸਾਰੀ ਵਿਥਿਆ ਸੁਣਾਈ। ''ਬਾਬਾ, ਮੇਰੇ ਤਾਂ ਕੁੜਮਾਚਾਰੀ 'ਚ ਮੌਤ ਹੋ ਗਈ ਸੀ, ਕੱਲ੍ਹ ਸੰਸਕਾਰ ਤੇ ਗਿਆ ਸੀ, ਨਹੀਂ ਤਾਂ ਜ਼ਰੂਰ ਆਉਂਦਾ ਹੁੰਨਾ ਐ ਭੋਗ ਤੇ।'' ਨੰਬਰਦਾਰ ਆਪਣਾ ਸਪਸ਼ਟੀਕਰਨ ਦੇ ਕੇ ਫੇਰ ਬੋਲਿਆ, ''ਬਾਬਾ ਅੱਜ ਕਨੇਡੇ ਵਾਲਿਆਂ ਦੇ ਬੁੜ੍ਹੇ ਦੀ ਬਰਸੀ ਤੇ ਨ੍ਹੀ ਜਾਣਾ ਤੂੰ ?'' ''ਹਾਂ ਹਾਂ ਮੈਂ ਵੀ ਜਾਣੈ, ਤਿਆਰ ਹੀ ਆਂ,'' ਨਿੰਮੇ ਨੇ ਸਾਫ਼ਾ ਮੋਢੇ ਤੇ ਰੱਖਿਆ ਤੇ ਉਠਦਿਆਂ ਬੋਲਿਆ, ''ਨੰਬਰਦਾਰਾ ਆਪਾਂ ਤਾਂ ਸਾਰੇ ਨਗਰ ਦੇ ਸਾਂਝੇ ਬੰਦੇ ਆਂ।'' ਤੇ ਨੰਬਰਦਾਰ ਦੇ ਨਾਲ ਤੁਰ ਪਿਆ।

ਕਨੇਡਾ ਵਾਲਿਆਂ ਦੇ ਪਟੜੀ-ਫੇਰ ਇਲਾਕੇ ਤੋਂ ਬਹੁਤ ਲੋਕ ਪਹੁੰਚੇ ਹੋਏ ਸਨ। ਕੋਠੀ ਦੇ ਸਾਹਮਣੇ ਖੁੱਲ੍ਹਾ ਮੈਦਾਨ ਕਾਰਾਂ, ਜੀਪਾਂ ਅਤੇ ਸਕੂਟਰਾਂ ਆਦਿ ਨਾਲ ਭਰਿਆ ਪਿਆ ਸੀ। ਰੰਗ ਬਰੰਗੇ ਸ਼ਾਮਿਆਨੇ ਲੱਗੇ ਹੋਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪੰਡਾਲ ਸੰਗਤ ਨਾਲ ਖਚਾਖਚ ਭਰਿਆ ਹੋਇਆ ਸੀ। ਮੱਥਾ ਟੇਕਣ ਵਾਲਿਆਂ ਦੀ ਲਾਈਨ ਲੱਗੀ ਹੋਈ ਸੀ। ਪ੍ਰਸਿੱਧ ਰਾਗੀ ਜਥੇ ਕੀਰਤਨ ਕਰ ਰਹੇ ਸਨ। ਨਿੰਮਾ ਲਾਈਨ ਵਿੱਚ ਖੜ੍ਹਾ ਸੋਚੀਂ ਪੈ ਗਿਆ। ਕੱਲ੍ਹ ਆਪਣੇ ਘਰ ਪਏ ਭੋਗ ਤੇ ਅੱਜ ਪੈ ਰਹੇ ਭੋਗ ਦੇ ਫਰਕ ਬਾਰੇ ਸੋਚਣ ਲੱਗ ਪਿਆ। ਸਾਰੀ ਸੰਗਤ ਉਦੋਂ ਹੈਰਾਨ ਰਹਿ ਗਈ ਜਦੋਂ ਨਿੰਮੇ ਨੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਕੇ ਫੇਰ ਕਨੇਡਾ ਵਾਲੇ ਸਰਦਾਰ ਨੂੰ ਜਾ ਮੱਥਾ ਟੇਕਿਆ। ਸਰਦਾਰ ਨੇ ਦੋਹਾਂ ਹੱਥਾਂ ਨਾਲ ਰੋਕਦਿਆਂ ਕਿਹਾ, ''ਬਾਬਾ ਤੂੰ ਤਾਂ ਪੁਰਾਣਾ ਅੰਮ੍ਰਿਤਧਾਰੀ ਸਿੰਘ ਐਂ, ਤੈਨੂੰ ਤਾਂ ਪਤਾ ਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਤੋਂ ਵੱਡਾ ਕੋਈ ਨਹੀਂ ਹੁੰਦਾ। ਫੇਰ→

→ਮੇਰੇ ਤੇ ਕਿਉਂ ਭਾਰ ਚਾੜ੍ਹਦੈਂ।'' ਅੱਗੋਂ ਨਿੰਮੇ ਨੇ ਦੋਵੇਂ ਹੱਥ ਜੋੜ ਕੇ ਕਿਹਾ, ''ਨਹੀਂ ! ਸਰਦਾਰਾ ਸਾਰਾ ਤੇਰਾ ਹੀ ਪ੍ਰਤਾਪ ਐ, ਗੁਰੂ ਗ੍ਰੰਥ ਸਾਹਿਬ ਦਾ ਭੋਗ ਤਾਂ ਹਮਾਤੜ ਦੇ ਘਰ ਵੀ ਪਿਆ ਸੀ, ਘਰ ਘਰ ਕਾਰਡ ਵੀ ਵੰਡੇ ਸਨ ਪਰ ਮਸਾਂ ਹੀ ਕੋਈ ਟਾਵਾਂ-ਟੱਲਾ ਅੱਪੜਿਆ।''

*ਕਹਾਣੀ ਨਹੀਂ ਸੱਚੀ ਕਥਾ*

# ਅੰਧ ਵਿਸ਼ਵਾਸ ਮਟੀ ਦਾ

*ਲਖਵਿੰਦਰ ਹਾਲੀ*

ਮੈਂ ਜਦੋਂ ਵੀ ਆਪਣੇ ਕੰਮ ਤੋਂ ਵਿਹਲਾ ਹੁੰਦਾ ਤਾਂ ਆਪਣੇ ਦੋਸਤ ਦੀ ਦੁਕਾਨ ਤੇ ਬੈਠ ਜਾਂਦਾ। ਜਿਆਦਾ ਬੈਠਣ ਕਰਕੇ ਕਈ ਤਾਂ ਮੇਰਾ ਦੁਕਾਨ ਵਿੱਚ ਹਿੱਸਾ ਹੀ ਸਮਝਦੇ ਸਨ। ਸਾਡੇ ਤੇ ਜਦੋਂ ਵੀ ਕੋਈ ਭੀੜ ਪੈਂਦੀ ਅਸੀਂ ਉਸ ਨੂੰ ਬੜੀ ਸਮਝਦਾਰੀ ਤੇ ਵਿਗਿਆਨਕ ਢੰਗ ਨਾਲ ਹੱਲ ਕਰਦੇ। ਪਰ ਇੱਕ ਮਸਲਾ ਜੋ ਮੇਰੇ ਅਤੇ ਮੇਰੇ ਦੋਸਤ ਤੋਂ ਕਾਫ਼ੀ ਚਿਰ ਦਾ ਅੜਿਆ ਚਲਿਆ ਆਉਂਦਾ ਸੀ। ਉਹ ਸੀ ਕਿ, ਮੇਰੇ ਦੋਸਤ ਦੀ ਦੁਕਾਨ ਦੇ ਨਾਲ ਵਾਲਾ ਪਲਾਟ ਜੋ ਖਾਲੀ ਸੀ ਵਿੱਚ ਲੋਕ ਪਿਸ਼ਾਬ ਕਰਨ ਤੋਂ ਨਹੀਂ ਹਟਦੇ ਸਨ। ਇੱਕ ਦਿਨ ਉਸ ਨੇ ਕਿਹਾ ਕਿ ਜੇਕਰ ਲੋਕਾਂ ਨਾਲ ਜਿਆਦਾ ਲੜੇ ਤਾਂ ਮੇਰੀ ਦੁਕਾਨਦਾਰੀ ਵਿੱਚ ਵੀ ਫਰਕ ਪਊਗਾ ਇਸ ਲਈ ਭਰਾਵਾ ਮੇਰੇ ਹੱਥ ਇਸ ਮਸਲੇ ਤੇ ਆ ਖੜ੍ਹੇ ਹੋ ਗਏ ਨੇ। ਇਹ ਗੱਲਾਂ ਕਰਦਿਆਂ ਕਰਦਿਆਂ ਸਾਨੂੰ ਦੋਹਾਂ ਨੂੰ ਸ਼ਾਮ ਪੈ ਗਈ। ਪਰ ਵਿਸ਼ਾ ਸਾਡੀਆਂ ਗੱਲਾਂ ਦਾ ਇਹੋ ਰਿਹਾ ਕਿ ਦੁਕਾਨ ਦੇ ਨਾਲ ਦੇ ਪਲਾਟ ਵਿੱਚੋਂ ਲੋਕਾਂ ਨੂੰ ਪਿਸ਼ਾਬ ਕਰਨ ਤੋਂ ਕਿਵੇਂ ਰੋਕਿਆ ਜਾਵੇ। ਰਾਤ ਦੇ 10 ਵਜੇ ਜਾ ਕੇ ਸਾਡੇ ਮਨ ਅੰਦਰ ਇੱਕ ਸਕੀਮ ਆਈ ਅਤੇ ਸਕੀਮ ਵੀ ਮੇਰੇ ਦੋਸਤ ਨੂੰ ਜਚ ਗਈ ਪਰ ਮਸਲਾ ਇਹ ਸੀ ਕਿ ਅਸੀਂ ਵਿਗਿਆਨਕ ਸੋਚ ਰੱਖਣ ਵਾਲੇ ਸੀ ਤੇ ਸਾਡੀ ਜ਼ਮੀਰ ਇਸ ਗੱਲ ਦੀ ਸਾਨੂੰ ਇਜਾਜ਼ਤ ਨਹੀਂ ਦੇ ਰਹੀ ਸੀ। ਪਰ ਅਸੀਂ ਇੱਕ ਤਜਰਬਾ ਕਰਨ ਤੇ ਆਪਣਾ ਮਸਲਾ ਹੱਲ ਕਰਨ ਲਈ ਆਪਣੇ ਮਨ ਤੇ ਪੱਥਰ ਧਰ ਕੇ ਅਸੀਂ ਚਾਰ ਪੰਜ ਬੱਠਲ ਮਿੱਟੀ ਦੇ ਉਸ ਪਲਾਟ ਵਿੱਚ ਪਾਏ ਤੇ ਪੰਜ ਛੇ ਇੱਟਾਂ ਲੈ ਕੇ ਉਥੇ ਹੀ ਇੱਕ ਮਟੀ ਬਣਾ ਦਿੱਤੀ ਤੇ ਉੱਪਰ ਲਾਲ ਰੰਗ ਦੀ ਇੱਕ ਛੋਟੀ ਜੇਹੀ ਲੀਰ ਬੰਨ੍ਹ ਦਿੱਤੀ ਜਿਸ ਤਰ੍ਹਾਂ ਕੋਈ ਝੰਡੀ ਹੋਵੇ। ਅਗਲੇ ਦਿਨ ਅਸੀਂ ਦੇਖਿਆ ਕਿ ਲੋਕ ਉਥੇ ਪਿਸ਼ਾਬ ਨਹੀਂ ਕਰ ਰਹੇ ਸਨ ਸਗੋਂ ਉਸਤੋਂ ਕਾਫ਼ੀ ਦੂਰ ਜਾ ਰਹੇ ਸਨ ਦੁਕਾਨ ਵਿੱਚ ਬੈਠੇ ਅਸੀਂ ਦੇਖਦੇ ਕਿ ਪਿਸ਼ਾਬ ਕਰਨ ਬੜੀ ਤੇਜ਼ੀ ਨਾਲ ਲੋਕ ਆਉਂਦੇ ਪਰ ਉਸ ਤੋਂ ਦੁਗਣੀ ਸਪੀਡ ਤੇ ਉਸ ਮਟੀ ਵੱਲ ਵੇਖਕੇ ਵਾਪਿਸ ਭੱਜਦੇ। ਅਸੀ ਉੱਚੀ ਉੱਚੀ ਹਸਦੇ ਤੇ ਕਹਿੰਦੇ ਕਿ ਸਾਡੀ ਸਕੀਮ ਪੂਰੀ ਕਾਮਯਾਬ ਹੋ ਗਈ ਹੈ। ਪਰ ਇੱਕ ਦਿਨ ਸਾਡੀ ਹੈਰਾਨੀ ਦੀ ਕੋਈ ਹੱਦ ਨਹੀਂ ਰਹੀ ਜਦੋਂ ਅਸੀਂ ਮਟੀ ਦੇ ਉੱਪਰ ਇੱਕ ਨਾਰੀਅਲ ਤੇ ਪੰਜ ਰੁਪੈ ਪਏ ਵੇਖੇ। ਜੋ ਅਸੀਂ ਚੁੱਕ ਲਏ ਪਰ ਇਹ ਸਿਲਸਿਲਾ ਅਜੇ ਵੀ ਕਈ ਕਈ ਦਿਨ ਜਾਰੀ ਰਹਿੰਦਾ ਹੈ। ਹੁਣ ਅਸੀਂ ਇਹ ਸੋਚਦੇ ਹਾਂ ਕਿ ਲੋਕਾਂ ਨੂੰ ਸੱਚ ਦੱਸੀਏ ਕਿ ਨਾ ਕਿਉਂਕਿ ਇੱਕ ਰਿਕਸ਼ੇ ਵਾਲਾ ਕਹਿੰਦਾ ਹੈ ਕਿ ਇਥੇ ਮੇਰੀ ਸੁਖਣਾ ਪੂਰਾ ਹੋਈ ਹੈ, ਇਹ ਜਗ੍ਹਾ ਬੜੀ ਸ਼ਕਤੀਸ਼ਾਲੀ ਹੈ।

# ਤਰਕਸ਼ੀਲ ਲਈ ਲਿਖਣ ਵਾਲਿਆਂ ਨੂੰ ਕੁਝ ਸੁਝਾਅ

ਤਰਕਸ਼ੀਲ ਨੂੰ ਲੇਖ ਭੇਜਣ ਸਮੇਂ ਇਹ ਦੇਖ ਲੈਣਾ ਚਾਹੀਦਾ ਹੈ ਕਿ ਤੁਹਾਡਾ ਲੇਖ ਪਾਠਕ ਲਈ ਕੁਝ ਨਵਾਂ ਲੈਕੇ ਆਵੇ। ਇਸਦੇ ਲਈ ਜਾਣਕਾਰੀ ਨਵੀਂ ਹੋ ਸਕਦੀ ਹੈ, ਵਿਚਾਰ ਨਵੇਂ ਹੋ ਸਕਦੇ ਹਨ ਜਾਂ ਵਿਚਾਰਾਂ ਨੂੰ ਨਵੇਂ ਢੰਗ ਨਾਲ ਪੇਸ਼ ਕੀਤਾ ਗਿਆ ਹੋਵੇ। ਆਮ ਜਾਣੀਆਂ ਜਾਂਦੀਆਂ ਸਚਾਈਆਂ ਨੂੰ ਹੀ ਵਾਰ ਵਾਰ ਦੁਹਰਾਈ ਜਾਣ ਦੀ ਕੋਈ ਤੁਕ ਨਹੀਂ ਹੁੰਦੀ।

ਜਿਸ ਵਿਸ਼ੇ ਬਾਰੇ ਲਿਖਣਾ ਚਾਹੁੰਦੇ ਹੋ ਉਸ ਬਾਰੇ ਪੂਰਾ ਅਧਿਅਨ ਕਰਕੇ ਹੀ ਲਿਖਿਆ ਜਾਵੇ। ਜੇ ਵਿਸ਼ੇ ਤੇ ਪੂਰੀ ਪਕੜ ਨਾ ਹੋਵੇ ਤਾਂ ਲੇਖ ਪੇਤਲਾ ਜਿਹਾ ਪ੍ਰਭਾਵ ਹੀ ਸਿਰਜਦਾ ਹੈ। ਖਾਸ ਕਰ ਵਿਗਿਆਨ ਵਰਗੇ ਖੇਤਰ ਦੀ ਜੇ ਬਕਾਇਦਾ ਪੜ੍ਹਾਈ ਨਾ ਕੀਤੀ ਹੋਵੇ ਤਾਂ ਇਸ ਨਾਲ ਸੰਬਧਿਤ ਵਿਸ਼ਿਆਂ ਤੇ ਲੇਖ ਲਿਖਣ ਸਮੇਂ ਗੱਲ ਨਹੀਂ ਬਣਦੀ ਅਤੇ ਕਈ ਵਾਰ ਤਾਂ ਗੰਭੀਰ ਗਲਤੀਆਂ ਵੀ ਹੋ ਜਾਂਦੀਆਂ ਹਨ।

ਲਿਖਤਾਂ ਤਰਕਸ਼ੀਲ ਮੈਗਜ਼ੀਨ ਦੇ ਦਾਇਰੇ ਨਾਲ ਸਬੰਧਿਤ ਵਿਸ਼ਿਆਂ ਬਾਰੇ ਹੀ ਹੋਣ। ਸਿੱਧੇ ਰਾਜਨੀਤਕ ਜਾਂ ਟ੍ਰੇਡ ਯੂਨੀਅਨ ਜਾਂ ਤਰਕਸ਼ੀਲ ਦੇ ਘੇਰੇ ਤੋਂ ਬਾਹਰਲੇ ਮਸਲਿਆਂ ਬਾਰੇ ਲਿਖਤਾਂ ਭੇਜਣ ਤੋਂ ਗੁਰੇਜ ਕੀਤਾ ਜਾਵੇ ਕਿਉਂਕਿ ਇਨ੍ਹਾਂ ਵਿਸ਼ਿਆਂ ਨੂੰ ਮੁਖਾਤਿਬ ਹੋਣ ਲਈ ਹੋਰ ਰਸਾਲੇ ਚੱਲ ਰਹੇ ਹਨ।

ਸਾਨੂੰ ਪ੍ਰਾਪਤ ਹੁੰਦੇ ਸਾਹਿਤਕ ਮੈਟਰ ਵਿੱਚ ਗੈਰ ਮਿਆਰੀ ਮੈਟਰ ਦੀ ਭਰਮਾਰ ਹੁੰਦੀ ਹੈ। ਮਿੰਨੀ ਕਹਾਣੀਆਂ ਵਿੱਚ ਘਸੀਆਂ ਘਸਾਈਆਂ ਗੱਲਾਂ/ ਫਿਕਰੇ ਹੁੰਦੇ ਹਨ, ਗੀਤਾਂ ਵਿੱਚ ਲੈਅ ਤੋਲ ਨਹੀਂ ਹੁੰਦਾ, ਕਵਿਤਾਵਾਂ ਵਿੱਚ ਕੋਈ ਦਿਲ ਟੁੰਬਣ ਵਾਲੀਆਂ ਸਤਰਾਂ ਨਹੀਂ ਹੁੰਦੀਆਂ, ਤੱਤ ਰੂਪ ਵਿੱਚ ਕਹਿਣਾ ਹੋਵੇ ਤਾਂ ਤੂੜੀ ਬਹੁਤੀ ਅਤੇ ਦਾਣੇ ਥੋੜ੍ਹੇ ਹੁੰਦੇ ਹਨ। ਨਵੇਂ ਸਾਹਿਤਕ ਲੇਖਕਾਂ ਨੂੰ ਸੁਝਾਅ ਹੈ ਕਿ ਉਹ ਆਪਣੀ ਲਿਖਤ ਛਪਣ ਹਿਤ ਭੇਜਣ ਤੋਂ ਪਹਿਲਾਂ ਨੇੜਲੀ ਸਾਹਿਤ ਸਭਾ ਜਾਂ ਸਹੀ ਰਾਏ ਦੇਣ ਵਾਲੇ ਕਿਸੇ ਸਮਰੱਥ ਸਾਹਿਤਕਾਰ ਨੂੰ ਦਿਖਾ ਲੈਣ।

ਲਿਖਤ ਭੇਜਣ ਵਾਲੇ ਸੱਜਣ ਆਪਣਾ ਟੈਲੀਫੋਨ ਨੰਬਰ ਵੀ ਜਰੂਰ ਲਿਖ ਦਿਆ ਕਰਨ ਤਾਂ ਜੋ ਲਿਖਤ ਸਬੰਧੀ ਕੋਈ ਵਿਚਾਰ ਵਟਾਂਦਰਾ ਕਰਨ ਦੀ ਲੋੜ ਪੈਣ ਤੇ ਫੋਨ ਰਾਹੀਂ ਜਲਦੀ ਸੰਪਰਕ ਕੀਤਾ ਜਾ ਸਕੇ।

ਕੁਝ ਲੇਖਕਾਂ ਨੂੰ ਗਿਲਾ ਹੈ ਕਿ ਉਨ੍ਹਾਂ ਦੇ ਲੇਖ ਵੱਡੇ ਅਖਬਾਰਾਂ ਵਿੱਚ ਤਾਂ ਛਪ ਜਾਂਦੇ ਹਨ ਪਰ ਤਰਕਸ਼ੀਲ ਵਿੱਚ ਰੱਦ ਹੋ ਜਾਂਦੇ ਹਨ। ਇਸਦੇ ਪਿੱਛੇ ਦੋ ਤਿੰਨ ਕਾਰਣ ਹਨ। ਪਹਿਲੀ ਗੱਲ ਤਾਂ ਅਖਬਾਰ ਦਾ ਅਦਾਰਾ ਅਖਬਾਰ ਵਿੱਚ ਛਪਦੇ ਲੇਖਾਂ ਵਿਚਲੇ ਵਿਚਾਰਾਂ ਲਈ ਸਿੱਧਾ ਜੁਮੇਂਵਾਰ ਨਹੀਂ ਹੁੰਦਾ ਸਿਰਫ ਐਨਾ ਦੇਖਣਾ ਹੁੰਦਾ ਹੈ ਕਿ ਕਿਸੇ ਵਿਅਕਤੀ, ਪਾਰਟੀ ਜਾਂ ਸੰਸਥਾ ਬਾਰੇ ਉਕਾ ਹੀ ਬੇਬੁਨਿਆਦ ਇਲਜ਼ਾਮ ਨਾ ਲਗਾਏ ਗਏ ਹੋਣ। ਇੱਕ ਦਿਨ ਕਿਸੇ ਗੱਲ ਦੇ ਹੱਕ ਵਿੱਚ ਲੇਖ ਲੱਗ ਜਾਂਦਾ ਹੈ ਤਾਂ ਦੂਸਰੇ ਦਿਨ ਉਸੇ ਅਖਬਾਰ ਵਿੱਚ ਉਸਦੇ ਬਿਲਕੁਲ ਉਲਟ ਲੇਖ ਪ੍ਰਕਾਸ਼ਿਤ ਹੋ ਸਕਦਾ ਹੈ। ਇਸਦੇ ਮੁਕਾਬਲੇ ਅਦਾਰਾ ਤਰਕਸ਼ੀਲ ਇਸ ਵਿੱਚ ਪ੍ਰਕਾਸ਼ਿਤ ਹਰ ਸਤਰ ਲਈ ਜੁੰਮੇਵਾਰ ਹੈ ਸੋ ਇਸ ਵਿੱਚ ਪ੍ਰਕਾਸ਼ਿਤ ਕੀਤੇ ਜਾਣ ਤੋਂ ਪਹਿਲਾਂ ਲੇਖਾਂ ਨੂੰ ਹਰ ਪੱਖ ਤੋਂ ਘੋਖਿਆ, ਪਰਖਿਆ ਅਤੇ ਜੋਖਿਆ ਜਾਂਦਾ ਹੈ। ਦੂਸਰੀ ਗੱਲ ਰੋਜਾਨਾ ਅਖਬਾਰ ਨੂੰ ਆਪਣੇ ਸਫੇ ਭਰਨ ਲਈ ਬਹੁਤ ਜਿਆਦਾ ਮੈਟਰ ਚਾਹੀਦਾ ਹੁੰਦਾ ਹੈ ਸੋ ਹਰ ਪ੍ਰਕਾਰ ਅਤੇ ਹਰ ਪੱਧਰ ਦੀਆਂ ਰਚਨਾਵਾਂ ਉਸ ਵਿੱਚ ਪ੍ਰਕਾਸ਼ਿਤ ਹੋ ਜਾਂਦੀਆਂ ਹਨ। ਜਦ ਕਿ ਤਰਕਸ਼ੀਲ ਦੇ ਬਹੁਤ ਸੀਮਤ ਸਫੇ ਹਨ ਅਤੇ ਪਾਠਕ ਇਸਤੋਂ ਕੁਝ ਵਿਸ਼ੇਸ ਜਾਨਣਾ ਸਮਝਣਾ ਚਾਹੁੰਦੇ ਹਨ। ਤੀਸਰੀ ਗੱਲ ਕਿਸੇ ਵੀ ਮੈਗਜ਼ੀਨ ਨੂੰ ਲੋਕ ਤਾਂ ਹੀ ਖਰੀਦਦੇ ਹਨ ਜੇ ਉਸ ਵਿੱਚ ਰੋਜਾਨਾ ਅਖਬਾਰ ਨਾਲੋਂ ਕੁਝ ਵਧੀਆ ਪੜ੍ਹਨ ਨੂੰ ਮਿਲੇਗਾ ਨਹੀਂ ਤਾਂ ਮੈਗਜ਼ੀਨ ਨੂੰ ਮਹੀਨਾ ਦੋ ਮਹੀਨੇ ਉਡੀਕਣ ਦੀ ਕਿਉਂ ਲੋੜ ਹੋਵੇ ਜਦ ਕਿ ਅਖਬਾਰ ਤਾਂ ਅਕਸਰ ਰੋਜ ਘਰਾਂ, ਦੁਕਾਨਾਂ ਜਾਂ ਦਫਤਰਾਂ ਵਿੱਚ ਪੜ੍ਹਨ ਨੂੰ ਮਿਲ ਹੀ ਜਾਂਦਾ ਹੈ।

## ਕੁਝ ਸੁਝਾਅ ਪਾਠਕਾਂ ਲਈ

ਤਰਕਸ਼ੀਲ ਨੂੰ ਵਧੀਆ ਬਨਾਉਣ ਵਿੱਚ ਸਭ ਤੋਂ ਵੱਧ ਯੋਗਦਾਨ ਤੁਸੀਂ ਹੀ ਪਾ ਸਕਦੇ ਹੋ। ਖਤਾਂ ਰਾਹੀਂ ਪ੍ਰਾਪਤ ਹੁੰਦੀ ਪਾਠਕਾਂ ਦੀ ਰਾਏ ਤੋਂ ਹੀ ਸੰਪਾਦਕਾਂ ਨੂੰ ਪਤਾ ਚਲਦਾ ਹੈ ਕਿ ਮੈਗਜ਼ੀਨ ਵਿੱਚ ਕੀ ਸੁਧਾਰ ਕਰਨ ਦੀ ਲੋੜ ਹੈ। ਤਰਕਸ਼ੀਲ ਨੂੰ ਖਤ ਤਾਂ ਕਾਫੀ ਪ੍ਰਾਪਤ ਹੁੰਦੇ ਹਨ ਪਰ ਉਨ੍ਹਾਂ ਵਿਚੋਂ ਵੱਡੀ ਗਿਣਤੀ ਵਿੱਚ ਰਸਮੀ ਪ੍ਰਸੰਸਾ ਹੀ ਹੁੰਦੀ ਹੈ। ਸ਼ਾਇਦ ਕੁਝ ਪਾਠਕਾਂ ਦੇ ਮਨ ਵਿੱਚ ਵਹਿਮ ਹੈ ਉਨ੍ਹਾਂ ਦਾ ਖਤ ਮੈਗਜ਼ੀਨ ਵਿੱਚ ਤਾਂ ਹੀ ਪ੍ਰਕਾਸ਼ਿਤ ਹੋਵੇਗਾ ਜੇ ਮੈਗਜ਼ੀਨ ਦੀ ਪ੍ਰਸੰਸਾ ਕੀਤੀ ਹੋਵੇਗੀ। ਜੇ ਕੋਈ ਲਿਖਤ ਚੰਗੀ ਲਗਦੀ ਹੈ ਤਾਂ ਉਸਦੀ ਪ੍ਰਸੰਸਾ ਕਰਨ ਵਿੱਚ ਕੋਈ ਹਰਜ ਨਹੀਂ, ਇਸ ਨਾਲ ਲੇਖਕ ਨੂੰ ਉਤਸ਼ਾਹ ਮਿਲਦਾ ਹੈ, ਪਰ ਨਾਲ ਥੋੜ੍ਹਾ ਜਿਹਾ ਵੇਰਵਾ ਇਹ ਵੀ ਦੇਣ ਦੀ ਕੋਸ਼ਿਸ ਕਰੋ ਕਿ ਉਸ ਵਿਚੋਂ ਤੁਹਾਨੂੰ ਕੀ ਵਧੀਆ ਲੱਗਿਆ, ਜਿਵੇਂ ਕੀ ਉਹ ਪੜ੍ਹ ਕੇ ਤੁਹਾਡੇ ਗਿਆਨ ਵਿੱਚ ਵਾਧਾ ਹੋਇਆ, ਕੋਈ ਭਰਮ ਭੁਲੇਖਾ ਦੂਰ ਹੋਇਆ, ਕੋਈ ਪ੍ਰੇਰਨਾ ਮਿਲੀ, ਪੜ੍ਹਨ ਦਾ ਅਨੰਦ ਆਇਆ, ਲਿਖਤ ਦੀ ਸ਼ੈਲੀ ਪਸੰਦ ਆਈ ਜਾਂ ਵਿਸ਼ਾ ਵਸਤੂ ਵਧੀਆ ਲੱਗਿਆ ਆਦਿ ਆਦਿ। ਜੇ ਕੋਈ ਰਚਨਾ ਫਜ਼ੂਲ ਲੱਗੀ ਤਾਂ ਬੇਝਿਜਕ ਹੋਕੇ ਲਿਖੋ, ਤਰਕਸ਼ੀਲ ਦੇ ਪੰਨੇ ਅਤੇ ਤੁਹਾਡਾ ਸਮਾਂ ਦੋਹਵੇਂ ਬਹੁਤ ਕੀਮਤੀ ਹਨ ਇਹ ਫਜ਼ੂਲ ਰਚਨਾਵਾਂ ਦੇ ਲੇਖੇ ਨਹੀਂ ਲੱਗਣੇ ਚਾਹੀਦੇ। ਜੇ ਸਥਾਨ ਦੀ ਘਾਟ ਕਾਰਣ ਤੁਹਾਡਾ ਖਤ ਪ੍ਰਕਾਸ਼ਿਤ ਹੋਣ ਤੋਂ ਰਹਿ ਵੀ ਜਾਵੇ ਤਾਂ ਵੀ ਤੁਹਾਡੇ ਵਿਚਾਰ ਸਾਡੇ ਵੱਲੋਂ ਜਰੂਰ ਨੋਟ ਕੀਤੇ ਗਏ ਹੋਣਗੇ।

ਇਸ ਵਿਚਲੇ ਪ੍ਰਕਾਸ਼ਿਤ ਮੈਟਰ ਤੋਂ ਇਲਾਵਾ ਇਸਦੀ ਪੇਸ਼ਕਾਰੀ ਅਤੇ ਡਿਜ਼ਾਈਨਿੰਗ ਬਾਰੇ ਵੀ ਵਿਚਾਰ ਦੇ ਸਕਦੇ ਹੋ। ਕੀ ਇਸਦੇ ਅੱਖਰਾਂ ਦੀ ਬਨਾਵਟ ਚੰਗੀ ਹੈ, ਅੱਖਰਾਂ ਦਾ ਸਾਈਜ਼ ਪੜ੍ਹਨ ਲਈ ਢੁਕਵਾਂ ਹੈ ਜਾਂ ਇਸਨੂੰ ਵੱਡਾ/ਛੋਟਾ ਕਰਨ ਦੀ ਲੋੜ ਹੈ, ਲਾਈਨਾਂ ਹੋਰ ਤੰਗ ਭੀੜੀਆਂ ਕਰਨ ਦੀ ਲੋੜ ਹੈ ? ਇਸਦੇ ਸਫਾ 5 ਤੇ ਹੋਰ ਫੌਂਟ (ਅੱਖਰਾਂ ਦਾ ਸਟਾਈਲ) ਅਤੇ ਸਫਾ 15 ਤੇ ਹੋਰ ਫੌਂਟ ਵਰਤਿਆ ਗਿਆ ਹੈ, ਤੁਹਾਨੂੰ ਕਿਹੜਾ ਵੱਧ ਚੰਗਾ ਲਗਦਾ ਹੈ? ਸਿਰਲੇਖ ਕਿੱਡੇ ਕੁ ਅੱਖਰਾਂ ਵਿੱਚ ਲਿਖੇ ਜਾਣ ? ਫੋਟੋਆਂ ਜਾਂ ਚਿੱਤਰਾਂ ਦੀ ਵਰਤੋਂ ਵਧਾਈ ਜਾਵੇ ਜਾਂ ਇਸ ਨਾਲ ਮੈਟਰ ਦੀ ਮਾਤਰਾ ਘਟ ਜਾਵੇਗੀ ਇਸ ਲਈ ਘੱਟ ਹੀ ਦਿੱਤੇ ਜਾਣ ?





## ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ

ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਸਨੂੰ ਲਾਜ਼ਮੀ ...ਤੇ ਪੁਰਾਣੇ ਵਿਸ਼ਵਾਸ਼ ਦੀ ਹਰ ਗੱਲ ਦੀ ਅਲੋਚਨਾ ਕਰਨੀ ...ਇਹਦੇ ਵਿੱਚ ਅਵਿਸ਼ਵਾਸ਼ ਪ੍ਰਗਟ ਕਰਨਾ ਪਵੇਗਾ। ਇਹਦੇ ...ਲੂ ਨੂੰ ਵੰਗਾਰਨਾ ਪਵੇਗਾ। ਪ੍ਰਚੱਲਿਤ ਵਿਸ਼ਵਾਸ਼ ਦੀ ਇਕੱਲੀ-...ਗੱਲ ਦੀ ਬਾਦਲੀਲ ਪੁਣ ਛਾਣ ਕਰਨੀ ਹੋਵੇਗੀ, ਜੇ ਕੋਈ ... ਨਾਲ ਕਿਸੇ ਸਿਧਾਂਤ ਜਾਂ ਫਲਸਫੇ ਵਿੱਚ ਵਿਸ਼ਵਾਸ਼ ਕਰਨ ...ਾ ਹੈ ਤਾਂ ਉਸਦਾ ਵਿਸ਼ਵਾਸ਼ ਸਰਾਹੁਣਯੋਗ ਹੈ, ਉਹਦੀ ਦਲੀਲ ...ਤ ਜਾਂ ਉੱਕਾ ਹੀ ਬੇਬੁਨਿਆਦ ਤਾਂ ਹੋ ਸਕਦੀ ਹੈ। ਪਰ ਉਹਨਾਂ ...ਦਰੁਸਤ ਰਾਹ ਉੱਤੇ ਲਿਆਂਦਾ ਜਾ ਸਕਦਾ ਹੈ, ਕਿਉਂਕਿ ...ਕਸ਼ੀਲਤਾ ਉਹਦਾ ਧਰੂ ਤਾਰਾ ਜੋ ਹੁੰਦੀ ਹੈ। ਪਰ ਨਿਰਾ ਵਿਸ਼ਵਾਸ਼ ਤੇ ਅੰਨ੍ਹਾ ਵਿਸ਼ਵਾਸ਼ ਖ਼ਤਰਨਾਕ ਹੁੰਦਾ ਹੈ, ਇਹ ਦਿਮਾਗ ਨੂੰ ਕੁੰਦ ਬਣਾਉਂਦਾ ਹੈ ਤੇ ਬੰਦੇ ਨੂੰ ਪਿਛਾਂਹ-ਖਿੱਚੂ। ਜਿਹੜਾ ਵੀ ਬੰਦਾ ਯਥਾਰਥਵਾਦੀ ਹੋਣ ਦਾ ਦਾਅਵਾ ਕਰਦਾ ਹੈ, ਉਸਨੂੰ ਸਮੁੱਚੇ ਪੁਰਾਤਨ ਵਿਸ਼ਵਾਸ਼ ਨੂੰ ਚੈਲੰਜ ਕਰਨਾ ਪਵੇਗਾ। ਜੇ ਇਹ ਦਲੀਲ ਅੱਗੇ ਨਾ ਖੜ੍ਹ ਸਕੇ ਤਾਂ ਇਹ ਢਹਿ-ਢੇਰੀ ਹੋ ਜਾਣਗੇ, ਫਿਰ ਬੰਦੇ ਦਾ ਪਹਿਲਾ ਕੰਮ ਸਾਰੇ ਪੁਰਾਤਨ ਵਿਸ਼ਵਾਸ਼ਾਂ ਨੂੰ ਤਬਾਹ ਕਰਕੇ, ਨਵੇਂ ਫਲਸਫੇ ਲਈ ਜ਼ਮੀਨ ਤਿਆਰ ਕਰਨੀ ਹੋਵੇਗੀ।

ਮਜ਼ਬੀ ਵਹਿਮ ਅਤੇ ਤੁਅੱਸਬ ਸਾਡੀ ਤਰੱਕੀ ਦੇ ਰਾਹ ਵਿੱਚ ਵੱਡੀ ਰੁਕਾਵਟ ਹਨ। ਇਹ ਹਮੇਸ਼ਾ ਸਾਡੇ ਰਾਹ ਵਿੱਚ ਰੋੜਾ ਸਾਬਤ ਹੋਏ ਹਨ। ਸਾਨੂੰ ਇਨ੍ਹਾਂ ਨੂੰ ਪਰ੍ਹੇ ਵਗਾਹ ਮਾਰਨਾ ਚਾਹੀਦਾ ਹੈ। ਜਿਹੜੀ ਚੀਜ਼ ਆਜਾਦ ਵਿਚਾਰਾਂ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ ਉਹ ਅਵੱਸ਼ ਖਤਮ ਹੋ ਜਾਵੇਗੀ।

ਸਾਡੇ ਪੁਰਾਣੇ ਵਿਰਸੇ ਦੇ ਦੋ ਪੱਖ ਹੁੰਦੇ ਹਨ। ਇੱਕ ਸਭਿਆਚਾਰ ਅਤੇ ਦੂਸਰਾ ਮਿਥਿਹਾਸਕ। ਮੈਂ ਸਭਿਆਚਾਰਕ ਗੁਣਾਂ ਨੂੰ ਜਿਵੇਂ ਕਿ ਨਿਸ਼ਕਾਮ ਦੇਸ਼ ਸੇਵਾ, ਕੁਰਬਾਨੀ, ਅਕੀਦੇ ਤੇ ਅਟੱਲ ਰਹਿਣ ਨੂੰ ਪੂਰੀ ਸਚਾਈ ਨਾਲ ਅਪਣਾ ਕੇ ਅੱਗੇ ਵਧਾਉਣ ਦੀ ਕੋਸ਼ਿਸ਼ ਵਿੱਚ ਹਾਂ ਕਿਉਂਕਿ ਵਿਗਿਆਨ ਨੇ ਗਿਆਨ ਵਿੱਚ ਵਾਧਾ ਕੀਤਾ ਹੈ ਅਤੇ ਵਿਗਿਆਨਕ ਵਿਚਾਰ ਅਪਣਾਇਆਂ ਹੀ ਭਵਿੱਖ ਦੇ ਮਸਲੇ ਹੱਲ ਕਰ ਸਕਦੇ ਹਾਂ।

----- o -----

ਤੁਸੀਂ ਪ੍ਰਚੱਲਿਤ ਵਿਸ਼ਵਾਸ਼ ਦਾ ਵਿਰੋਧ ਕਰਕੇ ਦੇਖ ਲਓ, ਤੁਸੀਂ ਨਿਹਕਲੰਕ ਅਵਤਾਰ ਸਮਝੇ ਜਾਂਦੇ ਕਿਸੇ ਨਾਇਕ, ਕਿਸੇ ਮਹਾਨ ਪੁਰਖ ਦੀ ਨੁਕਤਾਚੀਨੀ ਕਰਕੇ ਵੇਖ ਲਓ, ਤਾਂ ਤੁਹਾਡੀ ਦਲੀਲ ਦਾ ਜਵਾਬ ਤੁਹਾਨੂੰ ਘੁਮੰਡੀ, ਅਹੰਕਾਰੀ ਆਖਕੇ ਦਿੱਤਾ ਜਾਵੇਗਾ। ਇਸਦਾ ਕਾਰਨ ਮਾਨਸਿਕ ਖੜ੍ਹੋਤ ਹੈ। ਆਲੋਚਨਾ ਤੇ ਸੁਤੰਤਰ ਸੋਚਣੀ ਇਨਕਲਾਬੀ ਦੇ ਦੋ ਲਾਜਮੀ ਗੁਣ ਹੁੰਦੇ ਹਨ।

----- o -----

ਰੱਬ ਆਦਿ ਬਾਰੇ ਮੇਰਾ ਆਪਣਾ ਵਿਚਾਰ ਤਾਂ ਇਹ ਹੈ ਕਿ ਜਦ ਮਨੁੱਖ ਨੂੰ ਆਪਣੀਆਂ ਸੀਮਾਵਾਂ ਕਮਜ਼ੋਰੀਆਂ ਤੇ ਕਮੀਆਂ ਦਾ ਅਹਿਸਾਸ ਹੋ ਗਿਆ ਤਾਂ ਉਸਨੇ ਰੱਬ ਦੀ ਕਾਲਪਨਿਕ ਹੋਂਦ ਬਣਾ ਲਈ ਤਾਂ ਕਿ ਇਮਤਿਹਾਨੀ ਹਾਲਤਾਂ ਦਾ ਦ੍ਰਿੜਤਾ ਨਾਲ ਸਾਹਮਣਾ ਕਰਨ ਲਈ ਮਨੁੱਖ ਨੂੰ ਹੌਂਸਲਾ ਮਿਲੇ

.........ਧਾਰਮਿਕ ਫਲਸਫਾ ਮਨੁੱਖੀ ਕਮਜ਼ੋਰੀ ਜਾਂ ਸੀਮਿਤ ਗਿਆਨ ਦਾ ਸਿੱਟਾ ਹੈ।

## ਲਾਈਫ ਮੈਂਬਰਸ਼ਿੱਪ

1. ਪਰਮਿੰਦਰ ਤਿਊਰਾ ਪੁੱਤਰ ਸ੍ਰੀ ਗੁਰਮੁੱਖ ਸਿੰਘ, ਸਾਬਕਾ ਚੇਅਰਮੈਨ, ਪਿੰਡ ਤਿਊਰਾ, ਡਾਕ. ਰੰਗੀਲਪੁਰ, ਜ਼ਿਲਾ ਰੋਪੜ।
2. ਰਾਜੀਵ ਕੁਮਾਰ ਪੁੱਤਰ ਸ੍ਰੀ ਸੀਤਲ ਦਾਸ ਬੰਗੇਰ, ਪਿੰਡ ਤੇ ਡਾਕ. ਨੂਰਮਹਿਲ, ਮੁਹੱਲਾ ਡਿੱਬੀਪੁਰ, ਜ਼ਿਲਾ ਜਲੰਧਰ।
3. ਸੋਮ ਸਿੰਘ, ਐਕਸ. ਈ. ਐਨ., ਫੇਜ਼ ਨੰ: 10। ਮਕਾਨ ਨੰ: 1939, ਮੁਹਾਲੀ (ਚੰਡੀਗੜ੍ਹ)
4. Avtar Sidhu, 88 Lake Point RD, Winnipeg, Manitoba, Canada R3T 4R4
5. Harnek Singh Dhaliwal, Winnipeg, Manitoba. Canada
6. ਅਵਤਾਰ ਸਿੰਘ, ਨਿਊਜ਼ੀਲੈਂਡ ਨੇ ਲਾਈਫ ਮੈਂਬਰਸ਼ਿਪ ਲਈ 10,000 ਰੁਪੈ ਦਿੱਤੇ।

## ਕ੍ਰਿਸ਼ਨ ਯਾਦਗਾਰੀ ਮਨੋਰੋਗ ਸਲਾਹ ਕੇਂਦਰ ਬਰਗਾੜੀ ਸਹਾਇਤਾ ਫੰਡ (ਪਿਛਲੇ ਅੰਕ ਤੋਂ ਅੱਗੇ)

| | |
|---|---|
| 141. ਲੋਕ ਮੋਰਚਾ ਪੰਜਾਬ, ਇਕਾਈ ਲਹਿਰਾਗਾਗਾ | 200 |
| 142. ਮੇਜਰ ਸਿੰਘ ਪ੍ਰਧਾਨ, TSP ਰਾਏਪੁਰ | 500 |
| 143. ਇਕਾਈ ਸਾਹਨੇਵਾਲ | 1100 |
| 144. ਇਕਾਈ ਖੰਨਾ | 3000 |
| 145. ਕਪਿਲਾ ਪਰਿਵਾਰ, ਦਿੱਲੀ | 250 |
| 146. ਕ੍ਰਾਂਤੀਕਾਰੀ ਸਭਿਆਚਾਰਕ ਕੇਂਦਰ ਪੰਜਾਬ, ਬਜੀਦਪੁਰ | 500 |
| 147. ਇਕਾਈ ਫਿਰੋਜ਼ਪੁਰ | 500 |
| 148. ਮਾ. ਸੁਦਾਗਰ ਸਿੰਘ, ਭਦੌੜ | 1100 |
| 149. ਪ੍ਰਿਤਪਾਲ, ਇਨ. ਕੇਂਦਰ ਪੰਜਾਬ, ਇਕਾਈ ਰਾਮਪੁਰਾ | 1000 |
| 150. ਚੰਡੀਗੜ੍ਹ ਜ਼ੋਨ | 5000 |
| 151. ਕਾ. ਸੁਖਦੇਵ ਸਿੰਘ, ਬਰਗਾੜੀ | 500 |
| 152. ਚੰਡੀਗੜ੍ਹ ਜ਼ੋਨ, ਰਾਹੀਂ ਗੁਰਮੀਤ ਸਿੰਘ ਜ਼ੋਨ ਪ੍ਰਧਾਨ | 3000 |
| 153. ਪ੍ਰਿਤਪਾਲ ਸਿੰਘ, ਘੋਲੀਆ ਖੁਰਦ | 500 |
| 154. ਚਮਕੌਰ ਸਿੰਘ ਪਟਵਾਰੀ, ਘੋਲੀਆ ਖੁਰਦ | 500 |
| 155. Harnek Singh Dhaliwal, Winnipeg, Manitoba | 1700 |

